ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਮਈ - ਜੂਨ, 1996. ਦਾ ਤਰਜਮਾਨ

6/-

# ਤਰਕਸ਼ੀਲ



ਜਦ ਇਸ ਦੇਸ਼ ਨੂੰ ਚਲਾਉਣ ਵਾਲੇ ਲੀਡਰ ਹੀ ਅੰਧ-ਵਿਸ਼ਵਾਸੀ ਹੋਣ
ਤਾਂ ਫਿਰ ਆਮ ਜਨਤਾ ਨੂੰ ਕੌਣ ਰਸਤਾ ਦਿਖਾਊ !

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਨਜ਼ਮ :-

## ਪ੍ਰਦੂਸ਼ਣ

ਓਜ਼ੋਨ ਪਰਤ ਵਿੱਚ –
ਅਸੀਂ ਤਾਂ ਕੋਈ ਚੋਰ ਮਘੋਰਾ ਨਹੀਂ ਕੀਤਾ,
ਪਰ, ਚੋਰੀਂ ਅਮਰੂਦ ਤੋੜਨ ਦੀ
ਮਾੜੀ ਆਦਤ ਅਜੇ ਵੀ ਹੈ
ਜਾਂਦੇ-ਜਾਂਦੇ ਹੀ ਜਾਏਗੀ।

ਸਾਡੇ ਕੋਲ ਤਾਂ ਕੁਝ ਨਹੀਂ ਐਸਾ ਵੈਸਾ
ਜਿਸਦੇ ਨਾਲ ਪ੍ਰਦੂਸ਼ਣ ਹੋਵੇ।
ਅਸੀਂ ਤਾਂ ਹੁਣ ਤੱਕ
ਭੋਪਾਲ ਗੈਸ ਦੇ ਸੇਧੇ ਹੀ ਤਾਬੇ ਨਹੀਂ ਆਏ,
ਹੀਰੋਸ਼ੀਮਾ ਤੇ ਨਾਗਾਸਾਕੀ ਵੀ
ਸਾਡੇ ਹੀ ਇਤਿਹਾਸ ਦੇ 'ਕਾਲੇ' ਵਰਕੇ ਨੇ !
ਤੁਸੀਂ ਡਾਲਰਾਂ, ਪੌਂਡਾਂ, ਨੋਟਾਂ, ਵੋਟਾਂ ਵਾਲੇ
ਧਰਤ ਤੋਂ ਆਕਾਸ਼ ਤੱਕ
ਹਰ ਥਾਂ ਤੁਹਾਡਾ ਰਾਜ ਹੈ,
ਪਰਮਾਣੂ ਧਮਾਕੇ ਕਰੋ
ਤੇ ਰਾਮ-ਰਾਮ-ਰਾਮ ਜਪੋ,
ਯਤੀਮਖਾਨਿਆਂ-ਨਾਰੀ ਨਿਕੇਤਨਾਂ ਨੂੰ ਦਾਨ ਦੇਵੋ
ਬਾਜ਼ਾਰਾਂ 'ਚ ਲੰਗਰ ਲਾ ਦਿਓ,
ਕੰਨਿਆਂ ਮਹਾਂਵਿਦਿਆਲਾ ਦੇ ਸਾਲਾਨਾ ਇਜਲਾਸ ਵਿੱਚ
ਆਪਣੀਆਂ "ਧੀਆਂ ਭੈਣਾਂ" ਨੂੰ
ਡਿਗਰੀਆਂ ਤਕਸੀਮ ਕਰਨ ਦੀ
"ਪਾਵਨ ਰਸਮ" ਵੀ ਅਦਾ ਕਰੋ।

ਅਸੀਂ ਤਾਂ ਨੰਗੇ ਪੈਰੀਂ ਦੁੜਕੀਆਂ ਲਾਵਣ ਵਾਲੇ
ਸਾਡੀ ਹਰ ਕਲਾਬਾਜ਼ੀ-ਰੋਜ਼ੀ ਰੋਟੀ ਤੱਕ ਸੀਮਤ ਹੈ ;
ਉਜ਼ੋਨ ਪਰਤ ਵਿੱਚ ਮਘੋਰਾ ਹੋ ਰਿਹਾ ਜਾਂ ਹੋ ਗਿਆ ਹੈ
ਏਸ ਵਿਸ਼ੇ ਤੇ "ਭਾਸ਼ਣ" ਦੇਣ ਲਈ
ਤੁਹਾਡੀ ਕੋਟਿ-ਕੋਟਿ ਮਿਹਰਬਾਨੀ !
ਨਾਲੇ ਹੁਣ ਅੰਮ੍ਰਿਤ ਵੇਲਾ ਹੋ ਰਿਹਾ ਹੈ
ਭਜਨਾਂ ਦੀ ਟੇਪ ਲਾ ਕੇ ਪੁਜਾਰੀ ਸੌਂ ਗਿਆ ਹੈ।

ਮੋਹਣ ਮਤਿਆਲਵੀ


## ਤਰਕਸ਼ੀਲ

ਮੁੱਖ ਸੰਪਾਦਕ :
ਬਲਵਿੰਦਰ ਬਰਨਾਲਾ
ਫੋਨ ਨੰ : 01679-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਤਰਸੇਮ ਧੂਰੀ

ਮੁਖ ਪ੍ਰਬੰਧਕ :
ਬਿੱਟੂ ਰੁਪੇਵਾਲੀ
ਦਫ਼ਤਰ, ਤਰਕਸ਼ੀਲ ਸੁਸਾਇਟੀ ਪੰਜਾਬ।
59/11, ਜਵਾਹਰ ਨਗਰ
ਸਾਹਮਣੇ ਬੱਸ ਅੱਡਾ, ਲੁਧਿਆਣਾ।

ਰਚਨਾਵਾਂ ਭੇਜਣ ਲਈ ਪਤਾ :
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ : 22
ਬਰਨਾਲਾ – 148101

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)

ਚੰਦੇ :
ਲਾਈਫ਼ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ


ਸੌਵੀਂ ਸੱਟ ਤੇ ਟੁੱਟਣ ਵਾਲੇ ਲੋਹੇ ਦਾ ਟੁੱਟਣਾ ਪਹਿਲੀ ਸੱਟ ਤੇ ਹੀ ਸ਼ੁਰੂ ਹੋ ਜਾਂਦਾ ਹੈ ਅਤੇ ਉਸਨੂੰ ਪੈਣ ਵਾਲੀ ਹਰ ਸੱਟ ਦਾ ਮਹੱਤਵ ਹੁੰਦਾ ਹੈ। – ਸਵੈ ਸਾਂਚੀ

## ਸੰਪਾਦਕੀ

ਭਾਰਤੀਆਂ ਦੀ ਵੱਡੀ ਗਿਣਤੀ ਅਨਪੜ੍ਹਤਾ, ਜਹਾਲਤ, ਲਾਈਲੱਗਤਾ, ਦੈਵੀ ਸ਼ਕਤੀਆਂ ਅਤੇ ਸਾਧਾਂ ਵਿੱਚ ਅੰਨ੍ਹਾ ਵਿਸ਼ਵਾਸ ਕਰਨਾ ਆਦਿ ਅਲਾਮਤਾਂ ਦੀ ਸ਼ਿਕਾਰ ਹੈ। ਘਟਨਾ ਦੇ ਪ੍ਰਤੱਖ ਕਾਰਨ ਸਾਹਮਣੇ ਆਉਣ ਤੇ ਵੀ 'ਮੈਂ ਨਾ ਮਾਨੂੰ' ਦੇ ਵਿਚਾਰ ਤੇ ਹੀ ਪਹਿਰਾ ਦਿੰਦੀ ਹੈ। ਬਰਨਾਲਾ ਦੇ ਨਜ਼ਦੀਕੀ ਪਿੰਡ ਖੁਡੀ ਕਲਾਂ ਵਿਖੇ ਕਈ ਦਿਨ ਸੰਤ ਸਮਾਗਮ ਚੱਲਿਆ। ਸਮਾਗਮ ਦੀ ਸਮਾਪਤੀ ਤੇ ਲੋਕਾਂ ਦੀ 'ਸੁੱਖ' ਲਈ ਇਲਾਕੇ ਦੀਆਂ ਸਾਰੀਆਂ ਗਊਸ਼ਾਲਾਵਾਂ ਵਿੱਚ ਹਰਾ ਚਾਰਾ ਭੇਜਣ ਦਾ ਫੈਸਲਾ ਲਿਆ ਗਿਆ ਅਤੇ ਜੱਗ ਵੀ ਚਲਾਇਆ ਗਿਆ।

ਇੱਕ ਟਰੱਕ ਤਪਾ ਦੀ ਗਊਸ਼ਾਲਾ ਵਾਸਤੇ ਵੀ ਭੇਜਿਆ ਗਿਆ। ਟਰੱਕ ਵਿੱਚ ਹਰੇ ਚਾਰੇ ਤੋਂ ਇਲਾਵਾ ਵੱਡੀ ਗਿਣਤੀ ਵਿੱਚ ਇਸਤਰੀਆਂ ਬੱਚੇ ਅਤੇ ਮਰਦ ਵੀ ਸਵਾਰ ਸਨ, ਜੋ 'ਸੇਵਾ' ਕਰਨ ਜਾ ਰਹੇ ਸਨ ਅਤੇ ਜੱਗ ਤੋਂ ਵਿਹਲੇ ਕੀਤੇ ਕੜਾਹੇ ਵੀ ਰੱਖੇ ਸਨ। ਇਸ ਵਧੇਰੇ ਭਾਰ ਕਾਰਨ, ਤਪਾ ਦੇ ਲਾਗੇ ਅਗਲੇ ਟਾਇਰ ਦੇ ਫਟਣ ਕਰਕੇ ਟਰੱਕ ਦੁਰਘਟਨਾ-ਗ੍ਰਸਤ ਹੋ ਗਿਆ। ਇਸ ਵਿੱਚ ਸਵਾਰ ਨੌ ਵਿਅਕਤੀਆਂ ਦੀਆਂ ਜਾਨਾਂ ਚਲੀਆਂ ਗਈਆਂ ਅਤੇ ਕਈ ਬੁਰੀ ਤਰ੍ਹਾਂ ਫੱਟੜ ਹੋ ਗਏ। ਪਤਾ ਕਰਨ ਤੇ ਇਹਨਾਂ ਮੌਤਾਂ ਦਾ ਇੱਕ ਕਾਰਨ ਲੋਕਾਂ ਦਾ ਕੜਾਹਿਆਂ ਅਤੇ ਹਰੇ ਚਾਰੇ ਹੇਠ ਦਬਕੇ ਮਰਨਾ ਵੀ ਸੀ। ਬਚੇ ਸ਼ਰਧਾਲੂਆਂ ਵਿੱਚੋਂ ਇੱਕ ਕਹਿ ਰਿਹਾ ਸੀ ਕਿ 'ਬਾਬਿਆਂ ਨੇ ਪਹਿਲਾਂ ਹੀ ਇਸ ਰਸਤੇ ਨਾ ਜਾਣ ਲਈ ਕਿਹਾ ਸੀ।'

ਇਸੇ ਤਰ੍ਹਾਂ ਦੀ ਕੋਰੀ ਲਾਈਲੱਗਤਾ ਕਾਰਨ ਸ਼ਿਵ ਭਗਤਾਂ ਦਾ ਤੂੜਿਆ ਟਰੱਕ ਸੰਗਰੂਰ ਲਾਗੇ ਘਟਨਾਗ੍ਰਸਤ ਹੋਇਆ ਅਤੇ ਇਸ ਵਿੱਚ ਵੀ ਅੱਠ-ਨੌ ਸ਼ਿਵਭਗਤ ਮੌਤ ਦਾ ਸ਼ਿਕਾਰ ਹੋ ਗਏ। ਇਸ ਵਿੱਚ ਸਵਾਰ ਸ਼ਰਧਾਲੂਆਂ ਵਿੱਚ ਨੌਜਵਾਨਾਂ ਦੀ ਗਿਣਤੀ ਹੀ ਵਧੇਰੇ ਸੀ ਜਿੰਨ੍ਹਾਂ ਦੀਆਂ ਖਰਮਸਤੀਆਂ ਅਤੇ 'ਚੁੱਕ' 'ਚ ਆਇਆ ਡਰਾਈਵਰ ਟਰੱਕ ਨੂੰ ਬੇ-ਢਵੀ ਸਪੀਡ ਨਾਲ ਚਲਾਉਂਦਾ ਬੇ-ਕਾਬੂ ਕਰ ਬੈਠਾ।

ਉਪਰੋਕਤ ਉਪਰੋਥਲੀ ਪਿਛਲੇ ਮਹੀਨੇ ਵਾਪਰੀਆਂ ਦੋ ਘਟਨਾਵਾਂ ਨੇ ਸਿੱਧ ਕੀਤਾ ਹੈ ਕਿ ਅਣਗਹਿਲੀ, ਬੇ-ਅਸੂਲਾਪੁਣਾ, ਅੰਨ੍ਹੀ-ਸ਼ਰਧਾ ਅਤੇ ਅਣਅਰਥੀ ਸੇਵਾ ਨਾਲ ਸੁਖ ਨਹੀਂ ਸਗੋਂ ਦੁੱਖ ਭੋਗਣ ਦੀ ਵਧੇਰੇ ਸੰਭਾਵਨਾ ਹੈ ਜੋ ਅੱਜ ਫਰਵਾਹੀ, ਸੇਖਾ ਅਤੇ ਬਡੋਆਣੇ ਦੇ ਲੋਕ ਭੁਗਤ ਰਹੇ ਹਨ। ਸੰਗਰੂਰ ਦੇ ਕਈ ਪ੍ਰੀਵਾਰਾਂ ਅੰਦਰ ਨਾ ਭੁੱਲਣ ਵਾਲਾ ਦੁੱਖ ਕਾਲੇ ਹਨੇਰੇ ਲੈ ਕੇ ਆਇਆ, ਜਿੰਨ੍ਹਾਂ ਨੂੰ ਬਾਬਿਆਂ ਦਾ ਆਸ਼ੀਰਵਾਦ ਵੀ ਰਾਸ ਨਹੀਂ ਆਇਆ ਹੈ।

II II II II II


ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਜ (ਪੰਜਾਬ) ਚੰਡੀਗੜ੍ਹ :17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।




# ਪੌਦਿਆਂ ਵਿਚ ਸੰਵੇਦਨਸ਼ੀਲਤਾ




*ਡਾ. ਮਲਕੀਅਤ ਸਿੰਘ*

ਪਿਛਲੇ ਕੁਝ ਸਮੇਂ ਤੋਂ ਪੌਦਿਆਂ ਵਿੱਚ ਸੰਵੇਦਨਸ਼ੀਲਤਾ ਇੱਕ ਗੰਭੀਰ ਤੇ ਆਮ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ। ਕਈ ਪੜ੍ਹੇ ਲਿਖੇ ਅੰਧ-ਵਿਸ਼ਵਾਸੀ ਲੇਖਕ ਪੌਦਿਆਂ ਵਿੱਚ ਅਜੀਬ ਤਰ੍ਹਾਂ ਦੀ ਸੰਵੇਦਨਸ਼ੀਲਤਾ ਬਾਰੇ ਝੂਠੀਆਂ, ਮਨਘੜਤ ਅਤੇ ਦੰਦਕਥਾਵਾਂ ਤੇ ਅਧਾਰਤ ਕਹਾਣੀਆਂ ਲਿਖ ਲਿਖ ਕੇ ਭੋਲੀ ਭਾਲੀ ਤੇ ਘੱਟ ਪੜ੍ਹੀ ਲਿਖੀ ਜਨਤਾ ਨੂੰ ਗੁੰਮਰਾਹ ਕਰੀ ਤੁਰੇ ਜਾਂਦੇ ਹਨ। ਪੌਦਿਆਂ ਬਾਰੇ ਜਿਹੜੀਆਂ ਅਜੀਬੋ ਗਰੀਬ ਘਟਨਾਵਾਂ ਉਹ ਲੋਕਾਂ ਦੀ ਨਜ਼ਰ ਕਰਦੇ ਹਨ, ਕਿਉਂਕਿ ਉਹ ਉਹਨਾਂ ਦੀ ਰੋਜ਼ ਮਰ੍ਹਾ ਜਿੰਦਗੀ ਨਾਲੋਂ ਜਰਾ ਹਟਕੇ ਹੁੰਦੀਆਂ ਹਨ, ਇਸ ਲਈ ਪਾਠਕ ਉਨ੍ਹਾਂ ਨੂੰ ਬੜੀ ਉਤਸੁਕਤਾ ਨਾਲ ਚਟਕਾਰੇ ਲੈ ਲੈ ਕੇ ਪੜ੍ਹਦੇ ਤੇ ਸੁਆਦ ਲੈਂਦੇ ਹਨ। ਕਈ ਤਾਂ ਉਹਨਾ ਵਿੱਚੋਂ ਕਈ ਗੱਲਾਂ ਨੂੰ ਸੱਚ ਮੰਨ ਬੈਠਦੇ ਹਨ ਤੇ ਕਈ ਗੱਲਾਂ ਪ੍ਰਤੀ ਆਪਣੀ ਧਾਰਨਾ ਹੀ ਬਦਲ ਲੈਂਦੇ ਹਨ। ਖੈਰ ! ਬਹੁਤੀ ਬਹਿਸ ਵਿੱਚ ਨਾ ਪੈਂਦਿਆਂ ਹੋਇਆਂ, ਮੈਂ ਪੌਦਿਆਂ ਵਿੱਚ ਸੰਵੇਦਨਸ਼ੀਲਤਾ ਬਾਰੇ ਸਿਰਫ਼ ਵਿਗਿਆਨਕ ਦ੍ਰਿਸ਼ਟੀਕੋਣ ਪਾਠਕਾਂ ਨਾਲ ਸਾਂਝਾ ਕਰਨਾ ਚਾਹਾਂਗਾ।

ਪੌਦੇ ਜਿਉਂਦੀ ਜਾਗਦੀ ਸ਼ੈਅ ਹਨ। ਉਹ ਵੱਧਦੇ ਹਨ, ਫੁਲਦੇ ਹਨ ਤੇ ਫਲਦੇ ਹਨ। ਪੌਦਿਆਂ ਵਿੱਚ ਵੀ ਜਾਨਵਰਾਂ ਵਾਂਗ ਜਾਨ ਹੁੰਦੀ ਹੈ। ਇਹ ਗੱਲ ਅੱਜ ਤੋਂ ਕਈ ਦਹਾਕੇ ਪਹਿਲਾਂ 1913 ਵਿੱਚ ਇੱਕ ਭਾਰਤੀ ਬਨਸਪਤੀ ਵਿਗਿਆਨੀ ਸਰ ਜਗਦੀਸ਼ ਚੰਦਰ ਬੋਸ ਨੇ ਕਰੈਸਕੋਗਰਾਫ਼ ਨਾਮੀ ਜੰਤਰ ਬਣਾਕੇ ਤੇ ਉਸਦੀ ਵਰਤੋਂ ਕਰਕੇ ਸਾਬਤ ਕਰ ਦਿੱਤੀ ਸੀ। ਇਹ ਯੰਤਰ ਪੌਦਿਆਂ ਦੀ ਅੰਦਰੂਨੀ ਤੇ ਬਾਹਰੀ ਕਿਸੇ ਵੀ ਮਾਮੂਲੀ ਤੋਂ ਮਾਮੂਲੀ ਹਰਕਤ ਜਾਂ ਹਿਲਜੁੱਲ ਨੂੰ, ਜੋ ਕਿ ਇਨਸਾਨੀ ਅੱਖ ਨੂੰ ਨਾ ਦਿਸਦੀ ਹੋਵੇ ਦਸ ਲੱਖ ਗੁਣਾਂ ਵਧਾ ਚੜ੍ਹਾ ਕੇ ਵਿਖਾਉਂਦਾ ਹੈ।

ਕਿਸੇ ਵੀ ਜਿਉਂਦੀ ਜਾਗਦੀ ਸ਼ੈਅ ਵਿੱਚ ਸੰਵੇਦਨਸ਼ੀਲਤਾ ਮਹਿਜ਼ ਦੋ ਕਾਰਨਾਂ ਕਰਕੇ ਹੁੰਦੀ ਹੈ। ਇੱਕ ਤਾਂ ਨਾੜੀ ਸੰਸਥਾਨ (Nervous System) ਦੀ ਹੋਂਦ ਕਰਕੇ ਅਤੇ ਦੂਸਰਾ ਉਤੇਜਕ ਰਸਾਂ (Harmones) ਅਤੇ ਪ੍ਰਾਣ ਰਸ (Protoplasm) ਦੀ ਉਤੇਜਕਤਾ (Irritability) ਜਿਹੇ ਗੁਣਾਂ ਕਰਕੇ। ਹੁਣ ਤੱਕ ਦੀਆਂ ਸਾਰੀਆਂ ਖੋਜਾਂ ਦੱਸਦੀਆਂ ਹਨ ਕਿ ਪੌਦਿਆਂ ਵਿੱਚ ਕੋਈ ਨਾੜੀ ਸੰਸਥਾਨ ਨਹੀਂ ਹੁੰਦਾ। ਇਸ ਲਈ ਨਾੜੀ ਪ੍ਰਬੰਧ ਨਾਲ ਸੰਬੰਧਿਤ ਕੋਈ ਵੀ ਸੰਵੇਦਨਸ਼ੀਲਤਾ ਜਿਵੇਂ ; ਡਰ, ਸਹਿਮ, ਸਦਮਾ, ਫਿਕਰ, ਚਿੰਤਾ, ਗੁੱਸਾ, ਖੁਸ਼ੀ ਗਮੀ, ਪਿਆਰ ਨਫ਼ਰਤ, ਮੁਹੱਬਤ, ਦੁੱਖ, ਚਾਹਤ, ਕੋਸਣਾ, ਸਲਾਹੁਣਾ, ਪਲੋਸਣਾ, ਨਿਹਾਰਨਾ, ਦੋਸਤੀ, ਦੁਸ਼ਮਣੀ ਇਤਿਆਦਿ ਇਹਨਾਂ ਵਿੱਚ ਨਹੀਂ ਹੁੰਦੀ। ਪੌਦੇ ਸਿਰਫ਼ ਅੰਦਰੂਨੀ ਤੇ ਬਾਹਰੀ ਉਕਸਾਹਟ ਜਿਵੇਂ ; ਗਰਮੀ, ਸਰਦੀ, ਖੁਸ਼ਕੀ, ਨਮੀ, ਸੇਕਾ, ਪ੍ਰਕਾਸ਼, ਹਨੇਰਾ, ਖੁਰਾਕ, ਦਵਾਈਆਂ, ਜ਼ਹਿਰਾਂ, ਚੋਭਾਂ ਤੇ ਬਿਜਲੀ ਦੇ ਕਰੰਟ ਆਦਿ ਦਾ ਹੀ ਅਸਰ ਕਬੂਲਦੇ ਹਨ, ਜਿੰਨ੍ਹਾਂ ਦਾ ਸਿੱਧਾ ਸੰਬੰਧ ਇਹਨਾਂ ਦੇ ਉਤੇਜਕ ਰਸਾਂ (Harmones), ਸੈੱਲ ਕਿਰਿਆ ਪ੍ਰਬੰਧ (Cell Physiology) ਤੇ ਸੈੱਲਾਂ ਦੇ ਪ੍ਰਾਣ ਰਸ (Protoplasm) ਦੀ ਉਤੇਜਕਤਾ ਨਾਲ ਹੁੰਦਾ ਹੈ। ਸੋ ਕੁੱਲ ਮਿਲਾਕੇ ਇਹ ਸਾਫ਼ ਜ਼ਾਹਿਰ ਹੈ ਕਿ ਪੌਦਿਆਂ ਵਿੱਚ ਸੰਵੇਦਨਸ਼ੀਲਤਾ ਨਾੜੀ ਸੰਸਥਾਨ ਕਰਕੇ ਨਹੀਂ ਹੁੰਦੀ।

ਪੌਦਿਆਂ ਵਿੱਚ ਨਾੜੀ ਸੰਸਥਾਨ ਦੀ ਅਣਹੋਂਦ ਕਰਕੇ ਹੀ ਇਹਨਾਂ ਵਿੱਚ ਕਿਸੇ ਕਿਸਮ ਦੀ ਯਾਦਾਸ਼ਤ ਤੇ ਸਿੱਖਣ ਸ਼ਕਤੀ ਨਹੀਂ ਹੁੰਦੀ। ਕੁਝ ਇੱਕ ਲੋਕਾਂ ਦਾ ਇਹ ਕਹਿਣਾ ਹੈ ਕਿ ਪੌਦੇ ਵੱਖਰੇ ਵੱਖਰੇ ਰਾਗਾਂ ਜਾਂ ਸੰਗੀਤ ਦਾ ਅਸਰ ਕਬੂਲਦੇ ਹਨ, ਸਰਾਸਰ ਗਲਤ ਹੈ। ਉਹਨਾਂ ਦਾ ਇਹ ਵਿਸ਼ਵਾਸ ਕਿ ਭਿੰਨ ਭਿੰਨ ਰਾਗਾਂ ਦੇ ਅਸਰ ਨਾਲ ਫਸਲਾਂ ਦਾ ਝਾੜ ਵਧ ਜਾਂਦਾ ਹੈ ਜਾਂ ਫੁੱਲਦਾਰ ਸਜਾਵਟੀ ਬੂਟਿਆਂ ਵਿੱਚ ਫੁੱਲ ਪਹਿਲਾਂ ਤੋਂ ਸੋਹਣੇ ਨਿਕਲਦੇ ਹਨ ਕਿਸੇ ਤਰਕ 'ਤੇ ਅਧਾਰਤ ਨਹੀਂ। ਕਿਉਂਕਿ ਰਾਗ ਜਾਂ ਸੰਗੀਤ ਦਾ ਅਸਰ ਮਹਿਜ਼ ਨਾੜੀ ਸੰਸਥਾਨ ਨਾਲ ਸੰਬੰਧ ਰੱਖਦਾ ਹੈ, ਇਸ ਲਈ ਪੌਦਿਆਂ ਤੇ ਇਹਨਾਂ ਦਾ ਕੋਈ ਅਸਰ ਨਹੀਂ। ਹਾਂ, ਜੇ ਤੁਸੀਂ ਕਿਸੇ ਪੌਦੇ ਦੇ ਬਹੁਤ ਹੀ ਨਜ਼ਦੀਕ ਜਾਕੇ ਢੋਲ ਕੁੱਟਣਾ ਸ਼ੁਰੂ ਕਰ ਦਿਓਗੇ ਤਾਂ ਸ਼ਾਇਦ ਉਹਦੀਆਂ ਵਾਈਬਰੇਸ਼ਨਜ਼ ਨਾਲ ਉਸ ਪੌਦੇ ਦੇ ਪ੍ਰਾਣ ਰਸ ਦੀ ਉਤੇਜਕਤਾ 'ਤੇ ਕੋਈ ਮਾੜਾ ਮੋਟਾ ਅਸਰ ਪਵੇ ਤੇ ਪੌਦਾ ਇਸਦਾ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਇਜ਼ਹਾਰ ਕਰੇ। ਵੈਸੇ ਵੀ ਹੱਥ ਕੰਗਣ ਨੂੰ ਆਰਸੀ ਕੀ ? ਰਾਗ ਵੀ ਸਾਡੇ ਕੋਲ ਮੌਜੂਦ ਹਨ, ਰਾਗਾਂ ਨੂੰ ਗਾਉਣ ਵਾਲੇ ਵੀ ਤੇ ਬੂਟੇ ਵੀ। ਇਹ ਤਜਰਬਾ ਤਾਂ ਕਦੀ ਵੀ ਕੀਤਾ ਜਾ ਸਕਦਾ ਹੈ। ਵਿਗਿਆਨ ਵਿੱਚ ਕੋਈ ਵੀ ਤਜਰਬਾ ਅਜਿਹਾ ਨਹੀਂ ਜਿਸਨੂੰ ਦੁਬਾਰਾ ਦੁਬਾਰਾ ਨਾ ਕੀਤਾ ਜਾ ਸਕਦਾ ਹੋਵੇ। ਗੁਰਦੁਆਰਿਆਂ, ਮੰਦਰਾਂ ਜਾਂ ਹੋਰ ਇਹੋ ਜਿਹੀਆਂ ਥਾਵਾਂ ਤੋਂ ਹਮੇਸ਼ਾ ਹੀ ਮਧੁਰ ਸੰਗੀਤ ਤੇ ਰਾਗਾਂ ਦੀ ਅਵਾਜ਼ ਆਉਂਦੀ ਰਹਿੰਦੀ ਹੈ, ਪਰ ਉਹਨਾਂ ਦੇ ਆਲੇ ਦੁਆਲੇ ਉੱਗਣ ਵਾਲੀਆਂ ਫਸਲਾਂ ਜਾਂ ਫੁੱਲਾਂ ਤੇ ਇਸ ਸੰਗੀਤ ਦਾ ਕਦੀ ਕੋਈ ਅਸਰ



ਨਹੀਂ ਵੇਖਿਆ ਗਿਆ। ਜੇ ਅਜਿਹਾ ਹੁੰਦਾ ਹੋਵੇ ਤਾਂ ਗੁਰਦੁਆਰਿਆਂ ਦੇ ਚੌਗਿਰਦੇ ਦੀਆਂ ਫਸਲਾਂ ਦਾ ਝਾੜ ਕਿਤੇ ਵੱਧ ਹੋਣਾ ਚਾਹੀਦਾ ਹੈ।

ਕੁਝ ਲੋਕ ਤਾਂ ਅੰਧ-ਵਿਸ਼ਵਾਸ ਦੀ ਇਸ ਹੱਦ ਤੱਕ ਵੀ ਜਾਂਦੇ ਹਨ ਕਿ ਪੌਦੇ ਸੋਹਣੀਆਂ ਤੇ ਸੁੰਦਰ ਮੁਟਿਆਰਾਂ ਵੱਲ ਝੁਕ ਜਾਂਦੇ ਹਨ। ਇਹ ਸਭ ਕੁਝ ਬੇਬੁਨਿਆਦ ਤੇ ਝੂਠਾ ਹੈ। ਭਲਾ ਸੋਚਣ ਵਾਲੀ ਗੱਲ ਹੈ ਕਿ ਪੌਦਿਆਂ ਨੇ ਸੁੰਦਰ ਮੁਟਿਆਰਾਂ ਵੱਲ ਝੁਕ ਕੇ ਕੀ ਲੈਣਾ? ਜੋ ਲੋਕ ਇਹ ਗੱਲ ਕਹਿੰਦੇ ਹਨ, ਕਰ ਕੇ ਵਿਖਾ ਦੇਣ, ਤਰਕਸ਼ੀਲ ਸੁਸਾਇਟੀ ਉਹਨਾਂ ਨੂੰ ਖੁੱਲੀ ਚੁਣੌਤੀ ਦਿੰਦੀ ਹੈ। ਇਸ ਸਾਇੰਸ ਦੇ ਯੁੱਗ ਵਿੱਚ ਇਹੋ ਜਿਹੀਆਂ ਬੇਤੁਕੀਆਂ ਅਤੇ ਅਰਥਹੀਣ ਗੱਲਾਂ ਕਰਨੀਆਂ ਆਦਮੀ ਦੀ ਮਾਨਸਿਕ ਗਰੀਬੀ ਦੀ ਸਾਖਸ਼ਾਤ ਉਦਾਹਰਣ ਹਨ।

ਪੌਦਿਆਂ ਬਾਰੇ ਕੁਝ ਇੱਕ ਹੋਰ ਅਜੀਬੋ ਗਰੀਬ ਵਿਚਾਰ ਵੀ ਸਾਹਮਣੇ ਆਏ ਹਨ ਜਿਵੇਂ ਕਿ ਪੌਦਿਆਂ ਦਾ ਆਦਮੀ ਦੇ ਮਨੋਭਾਵਾਂ ਨੂੰ ਸਮਝਣ ਤੇ ਬੁੱਝਣ ਦਾ ਭਰਮ। ਉਹਨਾਂ ਲੋਕਾਂ ਦਾ ਕਹਿਣਾ ਹੈ ਕਿ ਪੌਦੇ ਆਦਮੀ ਦੇ ਖਿਆਲਾਂ, ਵਿਚਾਰਾਂ ਤੇ ਧਾਰਨਾਵਾਂ ਨੂੰ ਮਹਿਸੂਸ ਕਰਦੇ ਹਨ। ਇਹ ਇੱਕ ਪ੍ਰਮਾਣਿਤ ਸਚਾਈ ਹੈ ਕਿ ਮਨੁੱਖੀ ਦਿਮਾਗ ਤੇ ਇਸਦਾ ਹੋਰ ਨਸ ਪ੍ਰਬੰਧ ਇਸ ਧਰਤੀ ਦੇ ਸਭ ਜੀਵਾਂ ਨਾਲੋਂ ਜਿਆਦਾ ਵਿਕਸਿਤ ਤੇ ਚੇਤਨਸ਼ੀਲ ਹੈ ਤੇ ਜੇ ਬਿਨਾਂ ਬੋਲਿਆਂ ਇੱਕ ਆਦਮੀ ਦੇ ਮਨੋਭਾਵਾਂ ਨੂੰ ਦੂਸਰਾ ਆਦਮੀ ਹੀ ਨਹੀਂ ਬੁੱਝ ਸਕਦਾ ਜਾਂ ਜਾਣ ਸਕਦਾ, (ਤਰਕਸ਼ੀਲ ਸੁਸਾਇਟੀ ਤਾਂ ਇਸ ਵਿਸ਼ੇ ਤੇ ਅਨੇਕਾਂ ਵਾਰ ਚੁਣੌਤੀ ਦੇ ਚੁੱਕੀ ਹੈ ਤੇ ਇੱਕ ਲੱਖ ਰੁਪਏ ਦਾ ਇਨਾਮ ਵੀ ਰੱਖ ਚੁੱਕੀ ਹੈ।) ਤਾਂ ਪੌਦੇ ਵਿਚਾਰੇ ਕੀਹਦੇ ਪਾਣੀ ਹਾਰ। ਮਨੋਭਾਵਾਂ ਨੂੰ ਸਮਝਣਾ ਜਾਂ ਬੁੱਝਣਾ ਗਿਆਨ ਇੰਦਰੀਆਂ ਤੇ ਅਧਾਰਿਤ ਹੈ ਜਿਹੜੀਆਂ ਕਿ ਬੂਟਿਆਂ ਵਿੱਚ ਬਿਲਕੁਲ ਵੀ ਵਿਕਸਿਤ ਨਹੀਂ ਹੋਈਆਂ।

ਸਾਧੂਆਂ,ਸੰਤਾਂ, ਰਿਸ਼ੀਆਂ-ਮੁਨੀਆਂ ਤੇ ਕੁਦਰਤ ਦੇ ਸ਼ੈਦਾਈਆਂ ਦੀਆਂ ਪੌਦਿਆਂ ਨਾਲ ਵਾਰਤਾਲਾਪ ਦੀਆਂ ਗੱਲਾਂ ਬਿਲਕੁਲ ਤਰਕਹੀਣ ਹਨ। ਉਹਨਾਂ ਦਾ ਇਹ ਵਿਸ਼ਵਾਸ ਕਿ ਪੌਦੇ ਹੱਸਦੇ ਹਨ, ਰੋਂਦੇ ਹਨ, ਦੁੱਖ ਦਰਦ ਮਹਿਸੂਸ ਕਰਦੇ ਹਨ, ਪਿਆਰ ਤੇ ਨਫ਼ਰਤ ਦਾ ਇਜ਼ਹਾਰ ਕਰਦੇ ਹਨ ਮਹਿਜ਼ ਭਾਵੁਕਤਾ ਵੱਸ ਹੋਕੇ ਕਹੀਆਂ ਸੁਣੀਆਂ ਗੱਲਾਂ ਹਨ। ਇਹਨਾਂ ਦਾ ਕੋਈ ਵਿਗਿਆਨਕ ਅਧਾਰ ਨਹੀਂ। ਰੁੱਖ, ਬੂਟੇ ਤਾਂ ਇੱਕ ਪਾਸੇ ਇਹ ਗੱਲਾਂ ਤਾਂ ਜਾਨਵਰਾਂ ਦੇ ਵਿਕਾਸ ਦੌਰਾਨ ਵੀ ਬਹੁਤ ਪਿੱਛੋਂ ਜਾਕੇ ਕਿਤੇ ਪਸ਼ੂਆਂ ਪੰਛੀਆਂ ਦੇ ਪੱਧਰ ਤੇ ਆਈਆਂ ਹਨ।

ਏਸੇ ਤਰ੍ਹਾਂ ਹੀ ਕਈ ਹੋਰ ਅੰਧ ਵਿਸ਼ਵਾਸ ਜਿਵੇਂ ਭਾਰਤ ਨਾਟਿਯਮ ਰਾਹੀਂ ਜ਼ਮੀਨ ਵਿੱਚ ਦੱਬੇ ਬੀਜਾਂ ਦਾ ਜਲਦੀ ਪੁੰਗਰਨਾ ; ਅਰਦਾਸ ਕਰਨ ਨਾਲ ਬੂਟਿਆਂ ਦਾ ਜਲਦੀ ਵਧਣਾ ਫੁੱਲਣਾ ; ਲਗਾਤਾਰ ਕੋਸਿਆਂ ਤੇ ਝਿੜਕਿਆਂ ਪੌਦਿਆਂ ਦਾ ਜਲਦੀ ਮੁਰਝਾ ਜਾਣਾ ; ਆਦਮੀ ਦੇ ਚਿੜਚਿੜੇ, ਕਰੋਧੀ ਤੇ ਵਹਿਮੀ ਸੁਭਾਅ ਦਾ ਪੌਦਿਆਂ ਤੇ ਮਾੜਾ ਅਸਰ ਪੈਣਾ, ਕੰਪਿਊਟਰ ਕੋਲੋਂ ਉਹਨਾਂ ਬਾਰੇ ਪੁੱਛਾਂ ਲੈਣੀਆਂ ਸਿਰਫ਼ ਪ੍ਰਚਲਿਤ ਕਥਾਵਾਂ ਤੇ ਅੰਧਵਿਸ਼ਵਾਸਾਂ ਤੇ ਅਧਾਰਿਤ ਹਨ। ਇਹਨਾਂ ਦਾ ਕੋਈ ਵਿਗਿਆਨਕ ਪਿਛੋਕੜ ਨਹੀਂ।

ਉੱਪਰ ਅੰਕਿਤ ਸਾਰੇ ਤੱਥ ਉੱਤਰੀ ਭਾਰਤ ਦੀਆਂ ਤਕਰੀਬਨ ਸਾਰੀਆਂ ਯੂਨੀਵਰਸਿਟੀਆਂ ਦੇ ਦੋ ਦਰਜਨ ਤੋਂ ਵੀ ਵੱਧ ਵਿਖਿਆਤ ਬਨਸਪਤੀ ਵਿਗਿਆਨੀਆਂ ਨੇ ਸਾਂਝੇ ਤੌਰ ਤੇ ਦੇ ਦਿੱਤੇ ਹਨ। ਇਸ ਸੰਬੰਧ ਵਿੱਚ ਜੇ ਪਾਠਕ ਹੋਰ ਜਾਣਕਾਰੀ ਹਾਸਿਲ ਕਰਨੀ ਚਾਹੁੰਦੇ ਹਨ ਤਾਂ ਉਹ ਬਨਸਪਤੀ ਕ੍ਰਿਆ ਪ੍ਰਬੰਧ (Plant Physiology) ਦੀਆਂ ਹੁਣ ਤੱਕ ਦੀਆਂ ਚੋਟੀ ਦੀਆਂ ਕਿਤਾਬਾਂ (Salisbury & Ross 1992 ਅਤੇ Devlin & Witham 1986) ਪੜ੍ਹ ਸਕਦੇ ਹਨ।

ਸੋ ਮੇਰੀ ਪਾਠਕਾਂ ਨੂੰ ਇਹ ਬੇਨਤੀ ਹੈ ਕਿ ਉਹ ਅਖਬਾਰਾਂ ਵਿੱਚ ਛਪੇ ਲੇਖਾਂ ਨੂੰ ਅਧਾਰ ਬਣਾਕੇ ਪੌਦਿਆਂ ਦੀਂ ਦੁਨੀਆਂ ਬਾਰੇ ਆਪਣਾ ਨਜ਼ਰੀਆ ਨਾ ਬਦਲਣ। ਲੋੜ ਹੈ ਹਰ ਗੱਲ ਨੂੰ ਵਿਗਿਆਨ ਦੀ ਕਸਵੱਟੀ ਤੇ ਪਰਖਣ ਤੇ ਅਪਨਾਉਣ ਦੀ।

*ਡੀਨ,*
*ਜੀਵ ਵਿਗਿਆਨ ਵਿਭਾਗ,*
*ਪੰਜਾਬੀ ਯੂਨੀਵਰਸਿਟੀ ਪਟਿਆਲਾ।*

---

*ਮਿੰਨੀ ਕਹਾਣੀ*

## ਬੀਤੇ ਦਾ ਫਲ

ਅੱਜ ਤੋਂ ਇੱਕ ਮਹੀਨਾ ਪਹਿਲਾਂ ਜਦੋਂ ਜੱਗਰ ਦੇ ਮੁੰਡੇ ਤੋਂ ਖੇਤ 'ਚ ਗਈ ਗਊ ਦੇ ਸਿੱਧਾ ਗੰਡਾਸਾ ਵੱਜਿਆ ਤਾਂ ਲੋਕਾਂ ਨੇ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਕੀਤੀਆਂ। ਕਹਿ ਰਹੇ ਸਨ ਗਊ ਦੀ ਜਾਈ ਨੂੰ ਜੋ ਮਾਰਿਆ ਇਸ ਦੀ ਸਜਾ ਤਾਂ ਜਰੂਰ ਭੁਗਤਣੀ ਹੀ ਪਊ। ਅਤੇ ਥੋੜ੍ਹੇ ਦਿਨ ਪਹਿਲਾਂ ਜਦੋਂ ਉਸ ਦੇ ਮੁੰਡੇ ਦਾ ਐਕਸੀਡੈਂਟ ਹੋ ਗਿਆ ਤਾਂ ਖੂਬ ਚਰਚਾ ਹੋਈ -'ਦੇਖਿਆ ਕੀਤੇ ਦਾ ਫਲ ਤਾਂ ਭੁਗਤਣਾ ਹੀ ਪੈਂਦਾ ਏ।' ਇਸਨੇ ਗਊ ਦੇ ਜੋ ਮਾਰਿਆ ਸੀ।

ਜਦੋਂ ਕੱਲ ਮੰਡੀ ਦੇ ਨੇੜੇ ਜਾ ਰਿਹਾ ਟਰੱਕ ਟਾਇਰ ਫਟਣ ਨਾਲ ਉਲਟ ਗਿਆ ਤਾਂ ਉਸ ਵਿੱਚ ਸਵਾਰ ਜਣਿਆਂ ਦੀ ਮੌਤ ਹੋ ਗਈ ਅਤੇ ਕਈ ਫੱਟੜ ਸਨ। ਪਤਾ ਲੱਗਿਆ ਕਿ ਉਹ ਮੰਡੀ ਵਾਲੀ ਗਊਸ਼ਾਲਾ ਵਿੱਚ ਹਰਾ ਚਾਰਾ ਲਿਜਾ ਰਹੇ ਸਨ। ਸਭ ਦੇ ਚਿਹਰੇ ਉਦਾਸ ਸਨ, ਮੂੰਹ 'ਤੇ ਚੁੱਪ ਸੀ ਅਤੇ ਕੀਤੇ ਫਲ ਕਹਿਣ ਲਈ ਵੀ ਕੋਈ ਸ਼ਬਦ ਨਹੀਂ ਸਨ।

*ਜਸਵਿੰਦਰ ਸਿੰਘ 'ਜੇਠੂਕੇ'*

# ਸੰਤਾਂ ਦੇ ਪ੍ਰਵਚਨ – ਕੁਝ ਸਵਾਲ

??????????????????????

ਰੇਸ਼ਮ ਸਿੰਘ

ਆਪਣੇ ਆਪ ਨੂੰ ਸੰਤ-ਮਹਾਤਮਾ ਕਹਾਉਣ ਵਾਲੇ ਬਹੁਤ ਸਾਰੇ ਆਦਮੀਆਂ ਦੇ ਪ੍ਰਵਚਨ ਜ਼ਬਾਨੀ ਅਤੇ ਕੈਸੇਟਾਂ ਵਿੱਚ ਸੁਣੇ ਜਾਂਦੇ ਹਨ। ਇਸੇ ਤਰ੍ਹਾਂ ਦੀ ਇੱਕ ਕੈਸੇਟ ਵਿੱਚ ਇੱਕ ਸੰਤ ਜੀ ਦੇ ਪ੍ਰਵਚਨ ਸੁਣੇ ਗਏ, ਜਿੰਨ੍ਹਾਂ ਨੂੰ ਵਿਚਾਰ ਕੇ ਬੜੀ ਹੈਰਾਨੀ ਹੁੰਦੀ ਹੈ ਤੇ ਕਈ ਤਾਂ ਹਾਸੋਹੀਣੀਆਂ ਗੱਲਾਂ ਵੀ ਸੁਣਨ ਨੂੰ ਮਿਲੀਆਂ।

ਕੈਸੇਟ ਵਿੱਚ ਕਿਹਾ ਗਿਆ ਹੈ ਕਿ ਮਨੁੱਖ ਨੂੰ ਜਨਮ ਸਿਰਫ਼ ਨਾਮ ਜਪਣ ਲਈ ਹੀ ਮਿਲਿਆ ਹੈ, ਹੋਰ ਕੰਮਾਂ ਵਾਸਤੇ ਨਹੀਂ। ਮਨੁੱਖ ਨੂੰ ਦਿਨ ਰਾਤ ਸਿਮਰਨ ਕਰਨਾ ਚਾਹੀਦਾ ਹੈ। ਸਤਿਸੰਗ ਤੋਂ ਬਿਨਾਂ ਮਨੁੱਖ ਜੋ ਕੰਮ ਕਰਦਾ ਹੈ, ਉਹ ਕਾਲ ਦੀ ਵਗਾਰ ਹੈ। ਰਾਮ ਨਾਮ ਤੋਂ ਬਿਨਾਂ ਸਭ ਗੱਲਾਂ ਕੂੜ ਹਨ।

ਅਸੀਂ ਸਮਝਦੇ ਹਾਂ ਕਿ ਪਿਛਲੇ ਸਮੇਂ ਤੋਂ ਲੈ ਕੇ ਜਦੋਂ ਮਨੁੱਖ ਦੀ ਸੋਚ ਬਾਕੀ ਰਹਿੰਦੇ ਪਸ਼ੂਆਂ ਅਤੇ ਜਾਨਵਰਾਂ ਵਰਗੀ ਹੀ ਸੀ ਅਤੇ ਪਸ਼ੂਆਂ ਵਾਂਗ ਹੀ ਰਹਿੰਦਾ ਸੀ, ਉਦੋਂ ਤੋਂ ਲੈ ਕੇ ਹੁਣ ਤੱਕ ਮਨੁੱਖ ਨੇ ਜੋ ਤਰੱਕੀ ਕੀਤੀ ਹੈ ਅਤੇ ਹੁਣ ਜੋ ਸਹੂਲਤਾਂ ਮਿਲ ਰਹੀਆਂ ਹਨ, ਉਹ ਮਨੁੱਖ ਦੀ ਸਖ਼ਤ ਮਿਹਨਤ ਅਤੇ ਵਿਗਿਆਨਕ ਸੋਚ ਦਾ ਹੀ ਸਿੱਟਾ ਹੈ। ਇਸ ਸੋਚ ਨੂੰ ਅਤੇ ਕੀਤੀ ਸਖ਼ਤ ਮਿਹਨਤ ਨੂੰ ਕਾਲ ਦੀ ਵਗਾਰ ਦੱਸਿਆ ਗਿਆ ਹੈ। ਕੈਸੇਟ ਵਿੱਚ ਕਿਹਾ ਗਿਆ ਹੈ ਕਿ ਹੇ ਮਨੁੱਖ ! ਤੂੰ ਇਹ ਸੋਚਾਂ ਸੋਚ-ਸੋਚ ਕੇ ਜੱਗ ਵਿੱਚੋਂ ਕੀ ਖੱਟਿਆ ਹੈ? ਆਉ, ਹੁਣ ਆਪਾਂ ਦੇਖਦੇ ਹਾਂ ਕਿ ਕੀ ਖੱਟਿਆ ਹੈ ?

ਪਿਛਲੇ ਸਮੇਂ ਵਿੱਚ ਜਦੋਂ ਰਿਸ਼ੀਆਂ ਮੁਨੀਆਂ ਅਤੇ ਆਪਣੇ ਆਪ ਨੂੰ ਮਹਾਤਮਾ ਕਹਾਉਣ ਵਾਲੇ ਬੰਦਿਆਂ ਨੇ ਹਰ ਇੱਕ ਚੀਜ਼ ਜਿਵੇਂ ਅੱਗ, ਪਾਣੀ, ਚੰਦ, ਸੂਰਜ, ਇੱਥੋਂ ਤੱਕ ਕਿ ਜਿਸ ਚੀਜ਼ ਨੂੰ ਵੀ ਮਨੁੱਖ ਦੇਖਦਾ ਸੀ, ਉਸ ਨੂੰ ਦੇਵਤੇ ਬਣਾ ਕੇ ਰੱਖ ਦਿੱਤਾ ਸੀ ਅਤੇ ਮਨੁੱਖ ਆਪਣੇ ਰਿਸ਼ੀਆਂ ਮੁਨੀਆਂ ਦੇ ਆਖੇ ਲੱਗ ਕੇ ਇਹਨਾਂ ਦੇਵਤਿਆਂ ਦੀ ਪੂਜਾ ਕਰਦਾ ਰਿਹਾ ਅਤੇ ਡਰਦਾ ਰਿਹਾ, ਅਤੇ ਇਹ ਚਲਾਕ ਗੁਰੂ ਦੇਵਤਿਆਂ ਦੇ ਨਾਂ ਤੇ ਮਿਹਨਤੀ ਲੋਕਾਂ ਦੀ ਲੁੱਟ ਕਰਦੇ ਰਹੇ। ਪਰ ਹੁਣ ਇਹਨਾਂ ਅਖੌਤੀ ਦੇਵਤਿਆਂ ਤੋਂ ਡਰਨ ਦੀ ਬਜਾਏ ਮਨੁੱਖ ਵਿਗਿਆਨਕ ਸੋਚ ਦੇ ਨਾਲ ਇਹਨਾਂ ਤੋਂ ਜਾਣੂੰ ਹੋਇਆ ਹੈ। ਜਿਵੇਂ ਅੱਗ ਬਾਰੇ ਸੋਚ ਕੇ ਵਿਗਿਆਨੀਆਂ ਨੇ ਸੀਖਾਂ ਵਾਲੀ ਡੱਬੀ ਬਣਾ ਦਿੱਤੀ। ਜਿਸਨੂੰ ਸਾਰੇ ਸੰਤ ਜੀ ਵੀ ਵਰਤਦੇ ਹਨ ਤੇ ਹੁਣ ਇਹ ਅਖੌਤੀ ਦੇਵਤਾ ਮਨੁੱਖ ਦੇ ਹੱਥ ਵਿੱਚ ਹੈ। ਜਦੋਂ ਮਨੁੱਖ ਚਾਹੇ ਵਰਤ ਸਕਦਾ ਹੈ। ਇਸੇ ਤਰ੍ਹਾਂ ਪਾਣੀ ਤੋਂ ਸੋਚਾਂ ਸੋਚ-ਸੋਚ ਕੇ ਬਿਜਲੀ ਤਿਆਰ ਕੀਤੀ ਗਈ, ਜਿਸਨੂੰ ਸਾਰੇ ਸੰਤ ਜੀ ਵਰਤਦੇ ਹਨ ਅਤੇ ਸਾਰਾ ਸਮਾਜ ਵੀ। ਇਸੇ ਤਰ੍ਹਾਂ ਅਖੌਤੀ ਚੰਦ ਦੇਵਤੇ ਬਾਰੇ ਵਿਗਿਆਨਕ ਸੋਚਾਂ ਨਾਲ ਮਨੁੱਖ ਨੂੰ ਚਾਨਣ ਕੀਤਾ ਗਿਆ ਕਿ ਇਹ ਵੀ ਇੱਕ ਧਰਤੀ ਹੀ ਹੈ। ਅੱਜ ਮਨੁੱਖ ਇਸ ਅਖੌਤੀ ਦੇਵਤੇ ਦੀ ਹਿੱਕ ਤੇ ਪੈੜਾਂ ਕਰਕੇ ਆਇਆ ਹੈ। ਇਸੇ ਤਰ੍ਹਾਂ ਰਿਸ਼ੀਆਂ-ਮੁਨੀਆਂ ਦੇ ਹੋਰ ਬਣਾਏ ਦੇਵਤਿਆਂ ਬਾਰੇ ਵਿਗਿਆਨਕ ਸੋਚ ਨਾਲ ਮਨੁੱਖ ਨੂੰ ਚਾਨਣ ਕੀਤਾ ਗਿਆ ਤੇ ਅੱਜ ਅਸੀਂ ਇਹਨਾਂ ਚੀਜਾਂ ਤੋਂ ਡਰਦੇ ਨਹੀਂ, ਸਗੋਂ ਵਰਤੋਂ ਕਰ ਰਹੇ ਹਾਂ।

ਇੱਕ ਕੈਸੇਟ ਵਿੱਚ ਸੁਣਿਆ ਕਿ ਆਪਣੇ ਗੁਰੂ ਦੇ ਹੁਕਮਾਂ ਨੂੰ ਬਿਨਾ ਚੂੰ-ਚਾਂ ਕੀਤਿਆਂ ਮੰਨ ਲੈਣਾ ਹੀ ਸਿੱਖ ਦਾ ਕਰਮ ਹੈ। ਜੋ ਮਨੁੱਖ ਆਪਣੇ ਗੁਰੂ ਦੇ ਹੁਕਮਾਂ ਤੇ ਕਿੰਤੂ-ਪ੍ਰੰਤੂ ਕਰਦਾ ਹੈ, ਉਹ ਮਨਮੁੱਖ ਹੁੰਦਾ ਹੈ। ਪਰ ਇਹਨਾਂ ਵਿਗਿਆਨੀਆਂ ਨੇ ਤਾਂ ਆਪਣੇ ਗੁਰੂਆਂ ਦੇ ਹੁਕਮਾਂ ਨੂੰ ਬਿਨਾ ਚੂੰ-ਚਾਂ ਕੀਤਿਆਂ ਮੰਨਿਆ ਹੀ ਨਹੀਂ। ਇਹ ਤਾਂ ਮਨਮੁੱਖ ਹਨ, ਫਿਰ ਇਹਨਾਂ ਮਨਮੁੱਖਾਂ ਦੀ ਵਿਗਿਆਨਕ ਸੋਚ ਨਾਲ ਤਿਆਰ ਹੋਈਆਂ ਚੀਜ਼ਾਂ ਨੂੰ ਤੁਸੀਂ ਕਿਉਂ ਵਰਤ ਰਹੇ ਹੋ ? ਇਹ ਸਾਰੀਆਂ ਸੋਚਾਂ ਤਾਂ ਕੂੜ ਹਨ ਤੇ ਕਾਲ ਦੀ ਵਗਾਰ ਹੈ। ਪਰ ਨਹੀਂ ਸੰਤ ਜੀ, ਮਨੁੱਖ ਨੂੰ ਇਸ ਹਨੇਰੇ ਵਿੱਚੋਂ ਸਿਰਫ਼ ਵਿਗਿਆਨਕ ਸੋਚ ਨੇ ਹੀ ਕੱਢਿਆ ਹੈ, ਜਿਸ ਨੂੰ ਕੂੜ ਦੀ ਸੋਚ ਕਿਹਾ ਜਾ ਰਿਹਾ ਹੈ। ਜੋ ਮਨੁੱਖ ਨੂੰ ਸਹੂਲਤਾਂ ਮਿਲ ਰਹੀਆਂ ਹਨ, ਅਤੇ ਜਿਨ੍ਹਾਂ ਦੀ ਤੁਸੀਂ ਵੀ ਵਰਤੋਂ ਕਰ ਰਹੇ ਹੋ, ਜਿਵੇਂ ਕੈਸੇਟਾਂ ਵਿੱਚ ਪ੍ਰਵਚਨ ਭਰ ਰਹੇ ਹੋ, ਕਾਰਾਂ ਤੇ ਰਹਿ ਰਹੇ ਹੋ, ਲਾਊਡ ਸਪੀਕਰ ਆਦਿ ਆਦਿ, ਇਹ ਸਭ 'ਕੂੜ' ਦੀ ਸੋਚ ਦਾ ਹੀ ਸਿੱਟਾ ਹਨ। ਕੀ ਨਹੀਂ ਖੱਟਿਆ ਮਨੁੱਖ ਨੇ ਵਿਗਿਆਨਕ ਸੋਚਾਂ ਸੋਚ ਸੋਚਕੇ ? ਅਜੇ ਸਵਾਲ ਕੀਤਾ ਜਾਂਦਾ ਹੈ ਕਿ ਹੇ ਮਨੁੱਖ ! ਤੂੰ ਇਹ ਸੋਚਾਂ ਸੋਚ-ਸੋਚ ਕੇ ਕੀ ਖੱਟਿਆ ਹੈ ?

ਹਾਸੋਹੀਣੀ ਗੱਲ ਇਹ ਸੁਣੀ ਗਈ ਕਿ ਕੈਸੇਟ ਵਿੱਚ ਤਾਸ਼ ਖੇਡਣ ਵਾਲਿਆਂ ਅਤੇ ਸ਼ਤਰੰਜ ਖੇਡਣ ਵਾਲਿਆਂ ਨੂੰ ਕਿਹਾ ਹੈ ਕਿ ਇਹਨਾਂ ਲੋਕਾਂ ਨੂੰ ਮਾਲਕ ਨੇ ਕਿੰਨੀ ਬੇ-ਰਹਿਮੀ ਨਾਲ ਮੂਰਖ ਬਣਾਇਆ ਹੈ। ਮੈਂ ਪੁੱਛਦਾ ਹਾਂ ਕਿ ਜਦੋਂ ਤੁਹਾਡਾ ਮਾਲਕ ਹੀ ਇਹਨਾਂ ਲੋਕਾਂ ਨੂੰ ਬੇ-ਰਹਿਮੀ ਨਾਲ ਮੂਰਖ ਬਣਾ ਰਿਹਾ ਹੈ ਤਾਂ ਇਹਨਾਂ ਵਿਚਾਰੇ ਲੋਕਾਂ ਦਾ ਕੀ ਕਸੂਰ ?

ਪਿਆਰੇ ਸੰਤ ਜੀ, ਅੱਜ ਦਾ ਸਮਾਂ ਹੀ ਇਹੋ ਜਿਹਾ ਹੈ ਕਿ ਮਨੁੱਖ ਨੂੰ ਸਖ਼ਤ ਮਿਹਨਤ ਕਰਨ ਦੀ ਅਤੇ ਵਿਗਿਆਨਕ ਸੋਚ ਦੇ ਧਾਰਨੀ ਬਣਨ ਦੀ ਲੋੜ ਹੈ ਤਾਂ ਕਿ ਮਨੁੱਖ ਪੁਰਾਣੇ ਰਿਸ਼ੀਆਂ ਮੁਨੀਆਂ



ਦੇ ਫੈਲਾਏ ਇਸ ਹਨੇਰੇ ਵਿੱਚੋਂ ਨਿਕਲ ਸਕਣ। ਕਰਮਾਂ ਦੇ ਚੱਕਰਾਂ ਵਿੱਚ ਪੈਣ ਕਰਕੇ ਆਬਾਦੀ ਵਿੱਚ ਹੋਏ ਅਥਾਹ ਵਾਧੇ ਕਾਰਨ ਵਧੀ ਮਹਿੰਗਾਈ ਵਿੱਚ ਸਖ਼ਤ ਮਿਹਨਤ ਤੋਂ ਬਿਨਾਂ ਬੱਚੇ ਪਾਲਣਾ ਬਹੁਤ ਔਖਾ ਹੈ। ਜੇਕਰ ਇਹਨਾਂ ਕੰਮਾਂ-ਕਾਰਾਂ ਨੂੰ ਕਾਲ ਦੀ ਵੰਗਾਰ ਸਮਝਣਾ ਹੈ ਤਾਂ ਭੁੱਖੇ ਮਰਨਾ ਪਵੇਗਾ। ਹਾਂ, ਇਹ ਗੱਲ ਅਸੀਂ ਵੀ ਆਖਦੇ ਹਾਂ ਕਿ ਮਿਹਨਤ ਇਸ ਤਰੀਕੇ ਨਾਲ ਨਹੀਂ ਕਰਨੀ ਚਾਹੀਦੀ ਕਿ ਜਿਸ ਵਿੱਚ ਦੂਸਰੇ ਦਾ ਹੱਕ ਖਾਧਾ ਜਾਵੇ।

ਬਾਕੀ ਰਹੀ ਗੱਲ ਜੀਵ-ਹੱਤਿਆ ਦੀ। ਜਿਹੜਾ ਮਨੁੱਖ ਮਿਹਨਤ ਕਰਕੇ ਰੋਟੀ ਖਾਵੇਗਾ, ਉਹ ਜੀਵ-ਹੱਤਿਆ ਵੀ ਕਰੇਗਾ ਹੀ ਕਰੇਗਾ। ਸ਼ਾਇਦ ਸੰਤ ਜੀ ਜੀਵ-ਹੱਤਿਆ ਨਹੀਂ ਕਰਦੇ ਹੋਣਗੇ, ਕਿਉਂਕਿ ਉਹ ਮਿਹਨਤ ਨਹੀਂ ਕਰਦੇ। ਉਹਨਾਂ ਨੂੰ ਬਿਨਾਂ ਮਿਹਨਤ ਕੀਤੇ ਬਿਨਾਂ ਹੀ ਰੋਟੀ ਮਿਲ ਜਾਂਦੀ ਹੋਵੇਗੀ। ਹਾਂ, ਉਹਨਾਂ ਦੇ ਸ਼ਰਧਾਲੂ ਉਹਨਾਂ ਲਈ ਜਰੂਰ ਜੀਵ-ਹੱਤਿਆਵਾਂ ਕਰਦੇ ਹੋਣਗੇ। ਉਹਨਾਂ ਦੇ ਸ਼ਰਧਾਲੂ ਡੇਰੇ ਦੀ ਜਮੀਨ ਵਿੱਚ ਕਣਕ, ਨਰਮਾ ਅਤੇ ਹੋਰ ਫਸਲਾਂ ਉਗਾਉਂਦੇ ਹੋਣਗੇ ਅਤੇ ਨਾਲ ਹੀ ਅਨੇਕਾਂ ਜੀਵ-ਹੱਤਿਆਵਾਂ ਵੀ ਕਰਦੇ ਹੋਣਗੇ, ਸਪਰੇਅ ਆਦਿ ਨਾਲ। ਅਨੇਕਾਂ ਜੀਵਾਂ ਨੂੰ ਤੜਫ਼ਾ-ਤੜਫ਼ਾ ਕੇ ਮਾਰਦੇ ਹੋਣਗੇ। ਇਹ ਕਿਉਂ ਮਾਰੇ ਜਾਂਦੇ ਹਨ ? ਇਹ ਇਸ ਲਈ ਮਾਰੇ ਜਾਂਦੇ ਹਨ ਕਿ ਸਾਡੇ ਰੋਟੀ ਖਾਣ ਲਈ ਵੱਧ ਕਣਕ ਪੈਦਾ ਹੋਵੇ। ਇਹ ਸਾਰਾ ਜਗਤ ਹੀ ਕਰਦਾ ਹੈ। ਇਸ ਤੋਂ ਬਿਨਾਂ ਭੁੱਖੇ ਮਰਨਾ ਹੋਵੇਗਾ। ਬੀਮਾਰ ਆਦਮੀ ਆਪਣੇ ਬਚਾਅ ਲਈ ਡਾਕਟਰ ਤੋਂ ਦਵਾਈ ਲੈਂਦਾ ਹੈ। ਜਿਹੜੀ ਦਵਾਈ ਅੰਦਰ ਜਾ ਕੇ ਕਰੋੜਾਂ ਜੀਵ-ਹੱਤਿਆਵਾਂ ਦਾ ਕਾਰਨ ਬਣਦੀ ਹੈ। ਇਹਨਾਂ ਜੀਵ ਕਿਰਮਾਂ ਵਿੱਚ ਵੀ ਤੁਹਾਡੇ ਮੁਤਾਬਕ ਆਤਮਾ ਹੁੰਦੀ ਹੈ। ਇਹ ਕਿਉਂ ਮਾਰੇ ਜਾਂਦੇ ਹਨ? ਸਿਰਫ਼ ਮਨੁੱਖ ਦੇ ਤੰਦਰੁਸਤ ਰਹਿਣ ਲਈ। ਮਨੁੱਖ ਜੇ ਇਹ ਜੀਵ-ਹੱਤਿਆਵਾਂ ਨਹੀਂ ਕਰੇਗਾ ਤਾਂ ਮਰੇਗਾ। ਇੱਕ ਹਲਕਿਆ ਹੋਇਆ ਕੁੱਤਾ ਮਨੁੱਖਾਂ ਨੂੰ ਕੱਟ ਜਾਂਦਾ ਹੈ ਤਾਂ ਉਹਨਾਂ ਮਨੁੱਖਾਂ ਨੂੰ ਬਚਾਉਣ ਲਈ ਹਲਕਾ ਦੇ ਟੀਕੇ ਲਾਏ ਜਾਂਦੇ ਹਨ। ਇਹ ਟੀਕੇ ਕਿਵੇਂ ਬਣਦੇ ਹਨ ? ਇਹ ਟੀਕੇ ਸੈਂਕੜੇ ਭੇਡਾਂ ਨੂੰ ਕਤਲ ਕਰਕੇ ਉਹਨਾਂ ਦੇ ਦਿਮਾਗ ਵਿੱਚੋਂ ਤਿਆਰ ਕੀਤੇ ਜਾਂਦੇ ਹਨ। ਹੁਣ ਸੰਤ ਜੀ, ਤੁਸੀਂ ਆਪ ਹੀ ਦੱਸੋ ਕਿ ਰੋਟੀ ਰੱਜ ਕੇ ਖਾਣ ਲਈ ਫਸਲ ਉਗਾਉਣ ਵਿੱਚ ਜੀਵ-ਹੱਤਿਆਵਾਂ ਕਰਨੀਆਂ ਚਾਹੀਦੀਆਂ ਹਨ ਕਿ ਨਹੀਂ ? ਮਨੁੱਖ ਨੂੰ ਬੀਮਾਰੀ ਤੋਂ ਬਚਣ ਲਈ ਜੀਵ-ਹੱਤਿਆਵਾਂ ਕਰਨੀਆਂ ਚਾਹੀਦੀਆਂ ਹਨ ਕਿ ਨਹੀਂ ? ਮਨੁੱਖਾਂ ਨੂੰ ਹਲਕਾ ਤੋਂ ਬਚਾਉਣ ਲਈ ਭੇਡਾਂ ਕਤਲ ਕਰਨੀਆਂ ਚਾਹੀਦੀਆਂ ਹਨ ਕਿ ਨਹੀਂ ? ਹੁਣ ਤੁਹਾਨੂੰ ਕਹਿਣਾ ਪਵੇਗਾ ਕਿ ਮਨੁੱਖ ਨੂੰ ਸਿਹਤਮੰਦ ਰੱਖਣ ਲਈ ਇਹ ਜੀਵ-ਹੱਤਿਆਵਾਂ ਕਰਨੀਆਂ ਚਾਹੀਦੀਆਂ ਹਨ। ਇਸ ਵਿੱਚ ਕੋਈ ਪਾਪ ਨਹੀਂ। ਜੇਕਰ ਮਨੁੱਖ ਨੂੰ ਸਿਹਤਮੰਦ ਰੱਖਣ ਲਈ ਇਹ ਜੀਵ ਹੱਤਿਆਵਾਂ ਕਰਨਾ ਪਾਪ ਨਹੀਂ ਤਾਂ ਫਿਰ ਮਨੁੱਖ ਨੂੰ ਸਿਹਤਮੰਦ ਰੱਖਣ ਲਈ ਮੀਟ ਖਾਣਾ ਤੇ ਆਂਡੇ ਖਾਣਾ ਕਿਵੇਂ ਪਾਪ ਹੋਇਆ ? ਹਾਂ, ਇਸ ਦੇ ਜਵਾਬ ਵਜੋਂ ਕੈਸੇਟ ਵਿੱਚ ਸੁਣਿਆ ਗਿਆ ਕਿ ਇਹ ਤਾਂ ਕੀੜਿਆਂ-ਮਕੌੜਿਆਂ ਦੇ ਕਰਮਾਂ ਵਿੱਚ ਹੀ ਲਿਖਿਆ ਹੁੰਦਾ ਹੈ। ਅਸੀਂ ਪੁੱਛਦੇ ਹਾਂ ਕਿ ਤੁਹਾਡੇ ਪਾਸ ਅਜਿਹੀ ਕਿਹੜੀ ਰੱਬ ਦੀ ਦਿੱਤੀ ਹੋਈ ਲਿਸਟ ਹੈ, ਜਿਸਤੇ ਜੀਵਾਂ ਦੇ ਕਰਮ ਲਿਖੇ ਹੋਣ ਕਿ ਕਿਹੜੇ ਜੀਵ ਨੇ ਕਿਵੇਂ ਮਰਨਾ ਹੈ ਤੇ ਕਿਹੜੇ ਨੇ ਕਿਵੇਂ ? ਤੇ ਫਿਰ ਕੁੱਕੜਾਂ, ਬੱਕਰਿਆਂ ਦੇ ਕਰਮਾਂ ਵਿੱਚ ਇਹ ਨਹੀਂ ਲਿਖਿਆ ਹੋ ਸਕਦਾ ? ਸੋ ਪਿਆਰੇ ਸੰਤ ਜੀ, ਅਸੀਂ ਤਾਂ ਇਹੀ ਸਮਝਦੇ ਹਾਂ ਕਿ ਜੋ ਕੰਮ ਮਨੁੱਖਤਾ ਦੇ ਭਲੇ ਲਈ ਅਤੇ ਚੰਗੀ ਸੇਧ ਦੇਣ ਲਈ ਕੀਤਾ ਜਾਵੇ, ਉਹ ਚੰਗਾ ਹੀ ਚੰਗਾ ਹੈ।

ਆਮ ਹੀ ਕਿਹਾ ਜਾਂਦਾ ਹੈ ਕਿ ਜਿਸ ਜੀਵ ਨੂੰ ਰੱਬ ਨੇ ਦੁਨੀਆਂ ਵਿੱਚ ਭੇਜਣਾ ਹੈ, ਉਸ ਨੂੰ ਕੋਈ ਰੋਕ ਨਹੀਂ ਸਕਦਾ। ਮਨੁੱਖ ਦੇ ਕਰਮਾਂ ਵਿੱਚ ਜਿੰਨੇ ਬੱਚੇ ਲਿਖੇ ਹਨ, ਉਨੇ ਹੀ ਪੈਦਾ ਹੋਣੇ ਹਨ। ਹੁਣ ਜੇਕਰ ਇਹਨਾ ਪ੍ਰਵਚਨਾਂ ਨੂੰ ਅਮਲੀ ਰੂਪ ਵਿੱਚ ਲਿਆਂਦਾ ਜਾਵੇ ਤਾਂ ਸਿੱਟਾ ਕੁਝ ਹੋਰ ਹੀ ਨਿਕਲੇਗਾ। ਦੇਖਿਆ ਜਾਂਦਾ ਹੈ ਕਿ ਪੜ੍ਹੇ-ਲਿਖੇ ਤੇ ਅਮੀਰ ਆਦਮੀ ਇੱਕ ਜਾਂ ਦੋ ਬੱਚੇ ਪੈਦਾ ਕਰਕੇ ਅਪਰੇਸ਼ਨ ਕਰਵਾ ਲੈਂਦੇ ਹਨ, ਪਰ ਦੂਜੇ ਪਾਸੇ ਜੋ ਅਨਪੜ੍ਹ-ਗਰੀਬ ਪਰਿਵਾਰ ਹਨ ਤੇ ਕਰਮਾਂ ਵਿੱਚ ਵਿਸ਼ਵਾਸ ਰੱਖਦੇ ਹਨ, ਉਹਨਾ ਦੇ ਬਾਰਾਂ-ਬਾਰਾਂ ਬੱਚੇ ਵੀ ਦੇਖੇ ਗਏ ਹਨ, ਜਿੰਨ੍ਹਾਂ ਦਾ ਪਾਲਣ ਪੋਸ਼ਣ ਵੀ ਨਹੀਂ ਹੋ ਸਕਦਾ। ਕਹਿੰਦੇ ਹਨ ਕਿ ਮਨੁੱਖਾ ਜਨਮ ਬੜਾ ਦੁਰਲੱਭ ਹੈ। ਹੁਣ ਇਹਨਾ ਪ੍ਰਵਚਨਾਂ ਨੂੰ ਮੁੱਖ ਰੱਖਕੇ ਇਸ ਤਰ੍ਹਾਂ ਕਰਦੇ ਹਾਂ ਕਿ ਸਾਰੇ ਨਵੇਂ-ਵਿਆਹੇ ਜੋੜਿਆਂ ਨੂੰ ਗਰਭ ਰੋਕਣ ਦਾ ਕਿਸੇ ਕਿਸਮ ਦਾ ਤਰੀਕਾ ਨਹੀਂ ਵਰਤਣ ਦੇਵਾਂਗੇ ਅਤੇ ਨਾ ਹੀ ਅਪਰੇਸ਼ਨ ਵਗੈਰਾ ਕਰਨ ਦੇਵਾਂਗੇ। ਕਿਉਂਕਿ ਗੱਲ ਛੱਡੋ ਕਰਮਾਂ ਤੇ। ਹੁਣ ਕੀ ਹੋਵੇਗਾ ? ਹੋਣਾ ਕੀ ਹੈ, ਆਏ ਸਾਲ ਬੱਚਾ, ਆਏ ਸਾਲ ਤੇ ਆਏ ਸਾਲ ਬੱਚਾ। ਕਿਉਂਕਿ 18-19 ਸਾਲ ਤੋਂ ਲੈ ਕੇ ਲਗਭਗ 45-46 ਸਾਲ ਦੀ ਉਮਰ ਤੱਕ ਜਿੰਨਾ ਚਿਰ ਔਰਤ ਨੂੰ ਮਹਾਵਾਰੀ ਨਹੀਂ ਆਉਣੋਂ ਬੰਦ ਹੋਵੇਗੀ, ਓਨਾ ਚਿਰ ਆਏ ਸਾਲ ਬੱਚਾ ਹੋਵੇਗਾ। ਇਸ ਤਰ੍ਹਾਂ ਹਰ ਜੋੜਾ ਘੱਟੋ-ਘੱਟ 20-25 ਤਾਂ ਬੱਚੇ ਪੈਦਾ ਕਰੇਗਾ ਹੀ। ਹੁਣ ਇਸ ਤੋਂ ਅੱਗੇ ਸੋਚੋ ਕਿ ਆਉਣ ਵਾਲੇ ਥੋੜ੍ਹੇ ਸਾਲਾਂ ਵਿੱਚ ਹੀ ਇਸ ਤਰ੍ਹਾਂ ਕੀ ਹੋਵੇਗਾ ? ਹੋਣਾ ਕੀ ਹੈ ? ਰਹਿਣ ਨੂੰ ਜਗ੍ਹਾ ਨਹੀਂ ਮਿਲਣੀ, ਖਾਣ ਨੂੰ ਰੋਟੀ ਨਹੀਂ ਮਿਲਣੀ, ਜਿਸਦੇ ਸਿੱਟੇ ਵਜੋਂ ਲੁੱਟਾਂ-ਖੋਹਾਂ ਅਤੇ ਬੰਦਾ ਬੰਦੇ ਨੂੰ ਖਾ ਕੇ ਗੁਜ਼ਾਰਾ ਕਰੇਗਾ। ਕੀ ਇਹਨਾਂ ਗੱਲਾਂ ਦਾ ਜਵਾਬ ਕੋਈ

ਸਾਧ ਸੰਤ ਦੇਵੇਗਾ ? ਬਿਲਕੁਲ ਨਹੀਂ , ਇਹਨਾਂ ਕੋਲ ਇਸਦਾ ਕੋਈ ਜਵਾਬ ਨਹੀਂ। ਪਰ ਸੂਝਵਾਨ ਲੋਕੋ ! ਆਪਾਂ ਕਰਮਾਂ ਤੇ ਨਹੀ ਰਹਾਂਗੇ। ਬੱਚੇ ਪੈਦਾ ਕਰਨੇ ਆਪਣੇ ਵੱਸ ਵਿੱਚ ਹਨ। ਆਪਾਂ ਬੱਚੇ ਵੱਧ ਪੈਦਾ ਕਰਕੇ ਇਹ ਦਰਦਨਾਕ ਹਾਲਾਤ ਪੈਦਾ ਨਹੀਂ ਹੋਣ ਦੇਵਾਂਗੇ।

ਹੁਣ ਆਈ ਗੱਲ ਕਾਲ ਦੀ। ਆਮ ਹੀ ਕੈਸੇਟਾਂ ਵਿੱਚ ਤੇ ਸ਼ਰਧਾਲੂਆਂ ਪਾਸੋਂ ਕਾਲ ਦੀਆਂ ਗੱਲਾਂ ਸੁਣੀਆਂ ਜਾਂਦੀਆਂ ਹਨ ਕਿ ਕਾਲ ਮਨੁੱਖ ਨੂੰ ਗਲਤ ਪਾਸੇ ਲਾਉਂਦਾ ਹੈ, ਮਾੜੇ ਕੰਮ ਕਰਾਉਂਦਾ ਹੈ, ਨਰਕਾਂ ਵੱਲ ਲੈ ਕੇ ਜਾਂਦਾ ਹੈ। ਪਰ ਜਦੋਂ ਅਸੀਂ ਪੁੱਛਦੇ ਹਾਂ ਕਿ ਕਾਲ ਕੀ ਚੀਜ਼ ਹੈ ? ਇਸਨੂੰ ਇੰਨੀ ਸ਼ਕਤੀ ਕਿਵੇਂ ਮਿਲੀ ? ਜਿਹੜਾ ਸਾਰੇ ਜਗਤ ਨੂੰ ਗਲਤ ਪਾਸੇ ਲਾ ਰਿਹਾ ਹੈ ? ਕੀ ਇਹ ਕਾਲ ਤੁਹਾਡੇ ਰੱਬ ਤੋਂ ਵੀ ਵੱਡਾ ਹੈ ? ਤਾਂ ਬੜਾ ਹਾਸੋਹੀਣਾ ਜਵਾਬ ਮਿਲਦਾ ਹੈ ਕਿ ਕਾਲ ਨੇ ਬਹੁਤ ਸਾਰਾ ਸਮਾਂ ਰੱਬ ਦੀ ਭਗਤੀ ਕੀਤੀ ਸੀ। ਇੰਨੀ ਭਗਤੀ ਕੀਤੀ ਕਿ ਰੱਬ ਨੇ ਖੁਸ਼ ਹੋ ਕੇ ਕਾਲ ਨੂੰ ਪੁੱਛਿਆ ਕਿ ਤੂੰ ਮੰਗ ਲੈ ਜੋ ਕੁਝ ਮੰਗਣਾ ਹੈ। ਕਾਲ ਦੇ ਮੰਗ ਕਰਨ ਤੇ ਰੱਬ ਨੇ ਇਸ ਨੂੰ ਲੋਕਾਂ ਤੋਂ ਗਲਤ ਕੰਮ ਕਰਾਉਣ ਲਈ ਵਰ ਦੇ ਦਿੱਤਾ ਤਾਂ ਕਿ ਕਾਲ ਲੋਕਾਂ ਨੂੰ ਨਰਕਾਂ ਵਿੱਚ ਲਿਜਾ ਸਕੇ। ਦੂਸਰੇ ਪਾਸੇ ਲੋਕਾਂ ਨੂੰ ਸਿੱਧੇ ਰਸਤੇ ਪਾਉਣ ਲਈ ਤੇ ਨਾਮ ਜਪਾਉਣ ਲਈ ਸੰਤਾਂ–ਸੁਆਮੀਆਂ ਨੂੰ ਭੇਜ ਦਿੱਤਾ।

ਹੁਣ ਸਵਾਲ ਖੜ੍ਹਾ ਹੁੰਦਾ ਹੈ ਕਿ ਇੱਕ ਪਾਸੇ ਤਾਂ ਰੱਬ ਨੇ ਲੋਕਾਂ ਤੋਂ ਗਲਤ ਕੰਮ ਕਰਾਉਣ ਲਈ ਤੇ ਪਾਪ ਕਰਾਉਣ ਲਈ ਕਾਲ ਨੂੰ ਵਰ ਦੇ ਦਿੱਤਾ ਅਤੇ ਦੂਜੇ ਪਾਸੇ ਲੋਕਾਂ ਨੂੰ ਸਿੱਧੇ ਪਾਸੇ ਲਾਉਣ ਲਈ ਸੰਤਾਂ–ਸੁਆਮੀਆਂ ਨੂੰ ਭੇਜ ਦਿੱਤਾ। ਅਸੀਂ ਹੈਰਾਨ ਹਾਂ ਇਸ ਰੱਬ ਦੀ ਸਿਆਸਤ ਤੇ ! ਕਿੰਨਾ ਵਧੀਆ ਦਿਮਾਗ ਵਰਤਿਆ ਹੈ ਰੱਬ ਨੇ ਆਪਣੀ ਸਿਆਸਤ ਵਿੱਚ ਪਰ ਇਹ ਸਿਆਸਤ ਲੋਕਾਂ ਦੀ ਭਲਾਈ ਲਈ ਨਹੀਂ, ਸਗੋਂ ਇਸਨੂੰ ਚਲਾਕ ਸਾਧਾਂ–ਸੰਤਾਂ ਦੁਆਰਾ ਮਿਹਨਤੀ ਲੋਕਾਂ ਦੀ ਲੁੱਟ ਕਰਨ ਲਈ ਵਰਤਿਆ ਜਾਂਦਾ ਹੈ। ਜੇਕਰ ਨਹੀਂ ਤਾਂ ਅਸੀ ਪੁੱਛਦੇ ਹਾਂ ਕਿ ਲੋਕਾਂ ਤੋਂ ਗਲਤ ਕੰਮ ਕਰਾਉਣ ਵਿੱਚ ਜ਼ਿੰਮੇਵਾਰ ਕੌਣ ਹੈ ? ਜਵਾਬ ਹੋਵੇਗਾ, ਸਿਰਫ਼ ਰੱਬ। ਜਿਸ ਨੇ ਕਾਲ ਨੂੰ ਵਰ ਦਿੱਤਾ। ਪਰ ਨਹੀਂ ਸੰਤ ਜੀ, ਇਹ ਸਾਰੀਆਂ ਗੱਲਾਂ ਕੂੜ ਹਨ ਭਾਵ ਝੂਠੀਆਂ ਹਨ। ਸਿਰਫ਼ ਭੋਲੇ ਭਾਲੇ ਲੋਕਾਂ ਨੂੰ ਠੱਗਣ ਲਈ ਹੀ ਬਣਾਈਆਂ ਗਈਆਂ ਹਨ। ਹੁਣ ਤੁਸੀਂ ਆਪ ਹੀ ਦੱਸੋ ਕਿ ਲੋਕਾਂ ਦੀ ਕੀਤੀ ਮਿਹਨਤ ਤੇ ਵਿਗਿਆਨਕ ਸੋਚ ਕੂੜ ਹੈ ਜਾਂ ਪੁਰਾਣੇ ਰਿਸ਼ੀਆਂ–ਮੁਨੀਆਂ ਦੁਆਰਾ ਬਣਾਏ ਇਹ ਅਖੌਤੀ ਦੇਵਤੇ, ਕਾਲ, ਨਰਕ–ਸਵਰਗ ਆਦਿ ਕੂੜ ਹਨ ?

ਹੁਣ ਜਦ ਇਹ ਸਾਰੀਆਂ ਗੱਲਾਂ ਕਿਸੇ ਪ੍ਰੇਮੀ ਜਾਂ ਸ਼ਰਧਾਲੂ ਕੋਲ ਕੀਤੀਆਂ ਜਾਂਦੀਆਂ ਹਨ ਤਾਂ ਜਵਾਬ ਮਿਲਦਾ ਹੈ ਕਿ ਇਹ ਅਨੁਭਵ ਕਰਨ ਨਾਲ ਪਤਾ ਲਗਦਾ ਹੈ। ਜਦ ਇੱਕ ਸੁਰਤ ਹੋ ਕੇ ਧਿਆਨ ਟਿਕਾਇਆ ਜਾਂਦਾ ਹੈ ਤਾਂ ਗੁਰੂ ਦੇ ਦਰਸ਼ਨ ਹੁੰਦੇ ਹਨ। ਇਸ ਦਾ ਕੀ ਕਾਰਨ ਹੈ ? ਇਸ ਦੀ ਇੱਕ ਉਦਾਹਰਣ ਲੈਂਦੇ ਹਾਂ ਜੋ ਆਮ ਹੀ ਦੇਖਣ ਨੂੰ ਮਿਲਦੀ ਹੈ। ਕਿਸੇ ਘਰ ਵਿੱਚ ਜਦੋਂ ਕਿਸੇ ਨੌਜਵਾਨ ਔਰਤ ਜਾਂ ਲੜਕੇ ਦੀ ਮੌਤ ਹੋ ਜਾਂਦੀ ਹੈ ਤਾਂ ਉਸ ਤੋਂ ਬਾਅਦ ਕਈ ਵਾਰ ਮਰੇ ਹੋਏ ਲੜਕੇ ਦਾ ਮਿੱਤਰ ਜਾਂ ਹੋਰ ਸਕੇ ਸਬੰਧੀਆਂ ਵਿੱਚੋਂ ਕੋਈ ਬੀਮਾਰ ਹੋ ਜਾਂਦਾ ਹੈ। ਜਦ ਉਹ ਕੁਝ ਸਮਾਂ ਠੀਕ ਨਹੀਂ ਹੁੰਦਾ ਤਾਂ ਉਸ ਨੂੰ ਵਹਿਮ ਹੋ ਜਾਂਦਾ ਹੈ ਕਿ ਉਸ ਮਰੀ ਹੋਈ ਕਚੀਲ ਔਰਤ ਜਾਂ ਮੁੰਡੇ ਦੀ ਰੂਹ ਮੇਰੇ ਵਿੱਚ ਦਾਖਲ ਹੋ ਗਈ। ਉਹ ਸਦਾ ਇਹੀ ਸੋਚਦਾ ਰਹਿੰਦਾ ਹੈ। ਇਹ ਵਹਿਮ ਉਸ ਦੇ ਦਿਮਾਗ ਵਿੱਚ ਘਰ ਕਰ ਜਾਂਦਾ ਹੈ। ਸਥਿਤੀ ਇੱਥੋਂ ਤੱਕ ਪਹੁੰਚ ਜਾਂਦੀ ਹੈ ਕਿ ਉਹ ਮਰੀ ਹੋਈ ਕੁੜੀ ਉਸਨੂੰ ਵਾਰ–ਵਾਰ ਦਿਸਦੀ ਹੈ ਤੇ ਧਮਕੀਆਂ ਦਿੰਦੀ ਹੈ। ਇਹ ਕਿਉਂ ਹੋਇਆ ? ਇਹ ਉਸ ਦੇ ਲਗਾਤਾਰ ਅਨੁਭਵ ਕਰਨ ਕਰਕੇ ਕਿ ਮੇਰੇ ਵਿੱਚ ਉਹ ਕਚੀਲ ਹੈ। ਇਹ ਦਿਸ ਰਹੀ ਔਰਤ ਸੱਚ ਨਹੀ ਹੁੰਦੀ ਸਗੋਂ ਕਾਲਪਨਿਕ ਹੁੰਦੀ ਹੈ। ਜਿਸ ਦੇ ਸਿੱਟੇ ਵਜੋਂ ਸਾਧਾਂ–ਚੇਲਿਆਂ ਦੁਆਰਾ ਉਸਦੀ ਲੁੱਟ ਕੀਤੀ ਜਾਂਦੀ ਹੈ। ਜਦ ਇਹੀ ਕੇਸ ਤਰਕਸ਼ੀਲ ਸੁਸਾਇਟੀ ਕੋਲ ਜਾਂਦਾ ਹੈ ਤਾਂ ਉਹ ਵੀ ਉਸ ਦਾ ਧਿਆਨ ਕਿਸੇ ਬਿੰਦੂ ਤੇ ਕੇਂਦਰਿਤ ਕਰਾ ਕੇ ਕਹਿੰਦੇ ਹਨ ਕਿ ਇਸ ਵਿੱਚ ਇੱਕ ਬੋਹੜ ਆਵੇਗਾ। ਉਸ ਦੇ ਥੱਲੇ ਉਹ ਔਰਤ ਆਵੇਗੀ। ਹੁਣ ਉਸ ਨੂੰ ਅੱਗ ਲੱਗ ਜਾਵੇਗੀ। ਇਸ ਤਰ੍ਹਾਂ ਜਦ ਉਹ ਇਹਨਾਂ ਗੱਲਾਂ ਨੂੰ ਲੈ ਕੇ ਪੂਰਾ ਧਿਆਨ ਧਰਦਾ ਹੈ ਤਾਂ ਇਹ ਸਾਰੀਆਂ ਤਸਵੀਰਾਂ ਉਸਦੇ ਸਾਹਮਣੇ ਬਣਦੀਆਂ ਹਨ ਅਤੇ ਸੰਮੋਹਕ ਨੀਂਦ ਵਿੱਚ ਲਿਆ ਕੇ ਉਸ ਦੇ ਦਿਮਾਗ ਵਿੱਚੋਂ ਕਚੀਲ ਦੀਆਂ ਗੱਲਾਂ ਕੱਢੀਆਂ ਜਾਂਦੀਆਂ ਹਨ। ਇਹ ਸਾਰਾ ਕੁਝ ਅਨੁਭਵ ਕਰਨ ਨਾਲ ਹੀ ਹੁੰਦਾ ਹੈ। ਇਸੇ ਤਰ੍ਹਾਂ ਜਦੋਂ ਕੋਈ ਪ੍ਰੇਮੀ ਆਪਣੇ ਗੁਰੂ ਨੂੰ ਅੰਤਰ ਧਿਆਨ ਹੋ ਕੇ ਅਨੁਭਵ ਕਰਦਾ ਹੈ ਤਾਂ ਉਸ ਨੂੰ ਆਪਣੇ ਗੁਰੂ ਦੇ 'ਦਰਸ਼ਨ' ਹੁੰਦੇ ਹਨ। ਜਿਸ ਦੇ ਸਿੱਟੇ ਵਜੋਂ ਪ੍ਰੇਮੀ ਆਪਣੇ ਗੁਰੂ ਤੋਂ ਬਲਿਹਾਰੇ ਜਾਂਦਾ ਹੈ ਅਤੇ ਆਪਣੀ ਕੀਤੀ ਸਾਰੀ ਕਮਾਈ ਗੁਰੂ ਨੂੰ ਲੁਟਾਉਣ ਲਈ ਤਿਆਰ ਹੋ ਜਾਂਦਾ ਹੈ ਪਰ ਇਹ ਗੱਲ ਅਸਲੀਅਤ ਨਹੀਂ ਹੁੰਦੀ, ਸਿਰਫ਼ ਕਲਪਨਾ ਦਾ ਹੀ ਸਿੱਟਾ ਹੈ।

ਸੋ ਅਸੀਂ ਸਮੂਹ ਸੰਤਾਂ ਨੂੰ ਅਤੇ ਸਮੁੱਚੇ ਸਮਾਜ ਦੇ ਲੋਕਾਂ ਨੂੰ ਅਪੀਲ ਕਰਦੇ ਹਾਂ ਕਿ ਆਪਾਂ ਸਾਰਿਆਂ ਨੂੰ ਅੱਜ ਦੇ ਸਮੇਂ ਦੇ ਮੁਤਾਬਕ ਵਿਗਿਆਨਕ ਸੋਚ ਦੇ ਧਾਰਨੀ ਬਣਨਾ ਚਾਹੀਦਾ ਹੈ ਤਾਂ ਕਿ ਪਿਛਲੇ ਰਿਸ਼ੀਆਂ–ਮੁਨੀਆਂ ਦੇ ਫੈਲਾਏ ਹੋਏ ਅੰਧ–ਵਿਸ਼ਵਾਸਾਂ ਨੂੰ ਦੂਰ ਕੀਤਾ ਜਾ ਸਕੇ। ਜਿਸ ਨਾਲ ਲੋਕ ਅਗਲੇ ਨਰਕਾਂ–ਸੁਰਗਾਂ ਵਿੱਚੋਂ ਨਿਕਲ ਕੇ ਮਿਹਨਤ ਕਰਕੇ ਆਪਣੇ ਇਸ ਸਮਾਜ ਨੂੰ ਹੀ, ਇਸ ਧਰਤੀ ਨੂੰ ਹੀ, ਇੱਕ ਸਵਰਗ ਦਾ ਨਮੂਨਾ ਬਣਾ ਸਕਣ ਅਤੇ ਲੋਕਾਂ ਨੂੰ ਕੋਈ ਚੰਗੀ ਸੇਧ ਦਿੱਤੀ ਜਾਵੇ। ਇਹੀ ਸਾਡੀ ਇਨਸਾਨੀਅਤ ਹੋਣੀ ਚਾਹੀਦੀ ਹੈ ਜੋ ਮਨੁੱਖਤਾ ਦੇ ਭਲੇ ਲਈ ਵਰਤੀ ਜਾਵੇ। □□□



ਮਹਾਨ ਵਿਗਿਆਨੀ

# ਧਰਮ ਦਾ ਸ਼ਿਕਾਰ ਬਰੂਨੋ

ਖੁਸ਼ਵੰਤ ਬਰਗਾੜੀ

ਵਿਗਿਆਨਕ ਵਿਕਾਸ ਦੀ ਕਹਾਣੀ ਵਿਰੋਧ ਅਤੇ ਸੰਘਰਸ਼ ਨਾਲ ਭਰੀ ਪਈ ਹੈ। ਪ੍ਰਚੀਨ ਸਮੇਂ ਵਿੱਚ ਵਿਗਿਆਨ ਦਾ ਉਨਤ ਰੂਪ ਜਦੋਂ ਸਾਹਮਣੇ ਨਹੀਂ ਆਇਆ ਸੀ ਉਸ ਸਮੇਂ ਲੋਕ ਧਾਰਮਿਕ ਅੰਧਵਿਸ਼ਵਾਸ ਅਤੇ ਪਾਖੰਡਾਂ ਵਿੱਚ ਏਨਾ ਫਸੇ ਹੋਏ ਸਨ ਕਿ ਵਿਗਿਆਨਕ ਉਨਤੀ ਬਾਰੇ ਸੋਚਣਾ ਵੀ ਪਾਪ ਸਮਝਿਆ ਜਾਂਦਾ ਸੀ ਕਿਉਂਕਿ ਉਹਨਾਂ ਨੇ ਧਾਰਮਿਕ ਕਿਤਾਬਾਂ ਵਿੱਚ ਪੜ੍ਹ ਰੱਖਿਆ ਸੀ ਕਿ ਸ੍ਰਿਸ਼ਟੀ ਪ੍ਰਮਾਤਮਾ ਦੀ ਪੈਦਾ ਕੀਤੀ ਹੋਈ ਹੈ, ਉਹੀ ਇਸਦਾ ਪਾਲਣਹਾਰ ਹੈ। ਇਸ ਤਰ੍ਹਾਂ ਦੀਆਂ ਹੋਰ ਵੀ ਅਨੇਕਾਂ ਮਨਘੜਤ ਕਹਾਣੀਆਂ ਨੇ ਮਨੁੱਖ ਜਾਤੀ ਨੂੰ ਗਿਆਨ ਦੇ ਪ੍ਰਕਾਸ਼ ਤੋਂ ਦੂਰ ਰੱਖਣ ਦੀਆਂ ਬਹੁਤ ਕੋਸ਼ਿਸ਼ਾਂ ਕੀਤੀਆਂ। ਇਸਾਈ ਪਾਦਰੀ ਵਿਗਿਆਨ ਅਤੇ ਵਿਗਿਆਨਕਾਂ ਦੇ ਕੱਟੜ ਵਿਰੋਧੀ ਸਨ। ਉਹ ਕਹਿੰਦੇ ਸਨ ਕਿ ਈਸਾ ਮਸੀਹਾ ਤੋਂ ਬਾਅਦ ਸਾਨੂੰ ਹੋਰ ਕਿਸੇ ਗਿਆਨਵਾਨ ਦੀ ਲੋੜ ਨਹੀਂ ਹੈ। ਉਹ ਸਧਾਰਨ ਜਨਤਾ ਨੂੰ ਤਰ੍ਹਾਂ ਤਰ੍ਹਾਂ ਨਾਲ ਡਰਾਉਂਦੇ ਧਮਕਾਉਂਦੇ ਰਹਿੰਦੇ ਸਨ। ਜੋ ਵੀ ਵਿਅਕਤੀ ਉਹਨਾਂ ਦੀ ਗੱਲ ਮੰਨਣ ਲਈ ਤਿਆਰ ਨਾ ਹੁੰਦਾ ਉਸ ਉੱਤੇ ਤਰ੍ਹਾਂ ਤਰ੍ਹਾਂ ਦੇ ਜ਼ੁਲਮ ਢਾਏ ਜਾਂਦੇ ਸਨ, ਤਾਂ ਕਿ ਉਹਨਾਂ ਦੇ ਧਾਰਮਿਕ ਅੰਧ ਵਿਸ਼ਵਾਸ ਅਤੇ ਪਾਦਰੀ ਸਮਾਜ ਵਿਰੁੱਧ ਬੋਲਣ ਦੀ ਕੋਈ ਹਿੰਮਤ ਨਾ ਕਰ ਸਕੇ। ਇਸ ਤਰ੍ਹਾਂ ਪਿਛਲੇ ਸਮੇਂ ਵਿੱਚ 'ਪਵਿੱਤਰ ਚਰਚ' ਵਿਗਿਆਨ ਅਤੇ ਵਿਗਿਆਨੀਆਂ ਦੇ ਰਾਹ ਵਿੱਚ ਰੋੜੇ ਅਟਕਾਉਂਦਾ ਰਿਹਾ ਹੈ। ਵਿਗਿਆਨ ਦੇ ਰਾਹ ਦੇ ਇਹ ਰੋੜੇ ਆਉਣ ਵਾਲੇ ਸਮੇਂ ਵਿੱਚ ਕਾਫ਼ੀ ਨੁਕਸਾਨਦੇਹ ਸਾਬਤ ਹੋਏ। ਧਰਮ ਦੇ ਇਸ ਦਮਨ ਚੱਕਰ ਨੇ ਹਿਪਾਸੀਆ, ਕਾਪਰਨੀਕਸ ਅਤੇ ਗਲੈਲੀਉ ਵਰਗੇ ਅਨੇਕਾਂ ਵਿਗਿਆਨਕਾਂ ਅਤੇ ਖਗੋਲ ਸ਼ਾਸਤਰੀਆਂ ਨੂੰ ਸਤਾਉਣਾ ਸ਼ੁਰੂ ਕਰ ਦਿੱਤਾ ਤਾਂ ਕਿ ਵਿਗਿਆਨਕ ਖੋਜਾਂ ਰਾਹੀਂ ਸਾਹਮਣੇ ਆ ਰਹੇ ਗਿਆਨ ਦੇ ਪ੍ਰਕਾਸ਼ ਨੂੰ ਰੋਕਿਆ ਜਾਵੇ ਪਰ ਇਸ ਨਾਲ ਵਿਗਿਆਨ ਦੀ ਉਨਤੀ ਤਾਂ ਨਾ ਰੁਕੀ, ਹਾਂ, ਇਸ ਨਾਲ ਕਈ ਵਿਗਿਆਨੀਆਂ ਦੀਆਂ ਸੱਚ ਲਈ ਕੀਤੀਆਂ ਕੁਰਬਾਨੀਆਂ ਜ਼ਰੂਰ ਇਤਿਹਾਸ ਦਾ ਅਟੁੱਟ ਅਤੇ ਅਮਿੱਟ ਹਿੱਸਾ ਬਣ ਗਈਆਂ। ਵਿਗਿਆਨਕ ਉਨਤੀ ਦੇ ਸ਼ੁਰੂਆਤੀ ਦਿਨਾਂ ਵਿੱਚ ਸੱਚ ਨੂੰ ਸਵੀਕਾਰ ਕਰਨਾ ਕਿੰਨਾ ਖਤਰਨਾਕ ਸੀ, ਇਸਦਾ ਪਤਾ ਉਸ ਘਟਨਾ ਤੋਂ ਲਗਦਾ ਹੈ ਜਦੋਂ ਨਿਕੋਲਾਈ ਕਾਪਰਨੀਕਸ (1473-1543) ਨੇ ਅਸਮਾਨ ਵਿੱਚ ਵੱਖ–ਵੱਖ ਗ੍ਰਹਿਆਂ ਦਾ ਅਧਿਐਨ ਕਰ ਉਹਨਾਂ ਦੀ ਸਥਿਤੀ ਦਾ ਇੱਕ ਨਕਸ਼ਾ ਪ੍ਰਦਰਸ਼ਿਤ ਕੀਤਾ। ਉਸ ਮਹਾਨ ਖਗੋਲ ਵਿਗਿਆਨੀ ਨੇ ਆਪਣੀ ਉਹ ਮਹਾਨ ਲਿਖਤ ਜਾਣ ਬੁੱਝਕੇ ਪ੍ਰਚੀਨ ਲੈਟਿਨ ਭਾਸ਼ਾ ਵਿੱਚ ਲਿਖੀ ਤਾਂ ਕਿ ਪਾਦਰੀ ਵਰਗ ਉਸਨੂੰ ਚੰਗੀ ਤਰ੍ਹਾਂ ਸਮਝ ਨਾ ਸਕੇ। ਕਿਹਾ ਜਾਂਦਾ ਹੈ ਕਿ ਕਾਪਰਨੀਕਸ ਨੇ ਆਪਣੀਆਂ ਖੋਜਾਂ ਨੂੰ ਬਹੁਤ ਚਿਰ ਬਾਈਬਲ ਅਤੇ ਧਾਰਮਿਕ ਠੇਕੇਦਾਰਾਂ ਦੇ ਡਰ ਕਾਰਨ ਲਕੋਈ ਰੱਖਿਆ। ਉਸਨੇ ਕਦੇ ਵੀ ਇਹਨਾਂ ਨੂੰ ਪ੍ਰਕਾਸ਼ਿਤ ਨਹੀ ਕਰਵਾਇਆ। ਕਿਸੇ ਤਰ੍ਹਾਂ ਜਦੋਂ ਕਿਤਾਬ ਪ੍ਰਕਾਸ਼ਿਤ ਹੋਈ ਅਤੇ ਪਹਿਲੀ ਕਾਪੀ ਉਸਦੇ ਸਾਹਮਣੇ ਲਿਆਂਦੀ ਗਈ ਤਾਂ ਉਹ ਏਨਾ ਭੈਅ–ਭੀਤ ਹੋ ਗਿਆ ਸੀ ਕਿ ਉਹ ਜ਼ਿੰਦਗੀ ਦੀਆਂ ਆਖਰੀ ਘੜੀਆਂ ਗਿਣ ਰਿਹਾ ਸੀ। ਕਾਪਰਨੀਕਸ ਨੇ ਆਪਣੀ ਇਸ ਕਿਤਾਬ ਵਿੱਚ ਸਪਸ਼ਟ ਕੀਤਾ ਕਿ ਧਰਤੀ ਸਥਿਰ ਨਹੀਂ ਹੈ ਬਲਕਿ ਸੂਰਜ ਦੇ ਦੁਆਲੇ ਘੁੰਮ ਰਹੀ ਹੈ। ਇਸ ਕਾਰਨ ਧਰਤੀ ਨੂੰ ਵਿਸ਼ਵ ਦਾ ਅਚੱਲ ਕੇਂਦਰ ਬਿੰਦੂ ਨਹੀਂ ਸਮਝਣਾ ਚਾਹੀਦਾ। ਧਰਤੀ ਤੋਂ ਤਾਰੇ ਬਹੁਤ ਦੂਰ ਹਨ ਅਤੇ ਉਸਦੀ ਨਿਸਬਤ ਸੂਰਜ ਬਹੁਤ ਨਜ਼ਦੀਕ ਹੈ। ਚੰਦ ਧਰਤੀ ਦੇ ਆਲੇ ਦੁਆਲੇ ਘੁੰਮ ਰਿਹਾ ਹੈ। ਜਦ ਕਿ ਬੁੱਧ, ਸ਼ੁੱਕਰ ਅਤੇ ਮੰਗਲ ਆਦਿ ਗ੍ਰਹਿ ਧਰਤੀ ਦੇ ਦੁਆਲੇ ਨਹੀਂ ਸਗੋਂ ਸੂਰਜ ਦੇ ਦੁਆਲੇ ਘੁੰਮ ਰਹੇ ਹਨ। ਕਾਪਰਨੀਕਸ ਦੀਆਂ ਖੋਜਾਂ ਵਿੱਚ ਬਾਈਬਲ ਦੁਆਰਾ ਪ੍ਰਚਾਰੀ ਜਾਂਦੀ ਧਾਰਮਿਕਤਾ ਦਾ ਸਪਸ਼ਟ ਰੂਪ ਵਿੱਚ ਖੰਡਨ ਸੀ। ਕਿਉਂਕਿ ਇਸ ਦੁਆਰਾ ਧਰਤੀ ਨੂੰ ਵਿਸ਼ਵ ਦਾ ਕੇਂਦਰ ਦੱਸਿਆ ਗਿਆ। ਜਦੋਂ ਪਾਦਰੀਆਂ ਨੇ ਵੇਖਿਆ ਕਿ ਇਹ ਕਿਤਾਬ ਉਹਨਾਂ ਦੇ ਧਰਮ ਦਾ ਵਿਰੋਧ ਕਰ ਰਹੀ ਹੈ ਤਾਂ ਉਹਨਾਂ ਨੇ ਇਸ ਉੱਪਰ ਪਾਬੰਦੀ ਲਾ ਦਿੱਤੀ। ਕਿਸੇ ਤਰ੍ਹਾਂ ਇਹ ਕ਼ਿਤਾਬ ਇਟਲੀ ਦੇ ਇੱਕ ਲੈਟਿਨ ਭਾਸ਼ਾ ਦੇ ਉਤਸ਼ਾਹੀ ਨੌਜਵਾਨ ਜਿਉਦਾਰਨੋ ਬਰੂਨੋ ਦੇ ਹੱਥ ਲੱਗ ਗਈ। ਇਸਦਾ ਨਾਂ ਸੀ, 'ਅਕਾਸ਼ ਦੇ ਗੋਲਿਆਂ ਦੇ ਘੁੰਮਣ ਦੇ ਵਿਸ਼ੇ ਬਾਰੇ ਤੋਰੂਨ–ਵਾਸੀ ਨਿਕੋਲਾਈ ਕਾਪਰਨੀਕਸ ਦੀ ਕਿਤਾਬ'। ਸੁਤੰਤਰ ਵਿਚਾਰਾਂ ਦਾ ਧਾਰਨੀ ਨੌਜਵਾਨ ਬਰੂਨੋ ਵਿਗਿਆਨ ਦੇ ਪ੍ਰਤੀ ਕਾਫ਼ੀ ਉਤਸ਼ਾਹੀ ਸੀ। ਉਸਨੇ ਇਸ ਕਿਤਾਬ ਦਾ ਅਧਿਐਨ ਕੀਤਾ ਅਤੇ ਕਾਫ਼ੀ ਪ੍ਰਭਾਵਿਤ ਹੋਇਆ। ਇੱਕ ਦਿਨ ਉਸਨੇ ਕੁਝ ਮੱਠਵਾਸੀਆਂ ਦੇ ਸਾਹਮਣੇ ਇਸ ਕਿਤਾਬ ਦੀ ਸ਼ਲਾਘਾ ਕਰ ਦਿੱਤੀ। ਬੱਸ ਫੇਰ ਕੀ ਸੀ, ਇਹ ਗੱਲ ਈਸਾਈ ਧਰਮ ਦੇ ਪ੍ਰਚਾਰਕਾਂ ਤੱਕ ਪਹੁੰਚ ਗਈ। ਬਰੂਨੋ ਨੂੰ ਸਖਤ ਸਜ਼ਾ ਦੇਣ ਦੀ ਯੋਜਨਾ ਬਣਾਈ ਜਾਣ ਲੱਗੀ। ਉਦੋਂ ਹੀ ਬਰੂਨੋ ਆਪਣੀ ਮਾਤ–ਭੂਮੀ ਤੋਂ ਸਵਿਟਜ਼ਰਲੈਂਡ ਭੱਜ ਗਿਆ। ਕਈ ਸਾਲ ਉਹ ਇਟਲੀ ਤੋਂ ਦੂਰ ਰਿਹਾ। ਇਸ ਸਮੇਂ ਦੌਰਾਨ ਉਸਨੇ ਕਾਪਰਨੀਕਸ ਦੇ ਸਿਧਾਂਤਾਂ ਦਾ ਅਧਿਐਨ ਕੀਤਾ ਅਤੇ ਤੱਥ ਸਾਹਮਣੇ ਲਿਆਂਦਾ ਕਿ ਨਾ ਸਿਰਫ਼

ਧਰਤੀ ਸਗੋਂ ਸੂਰਜ ਦੀ ਆਪਣੀ ਧੁਰੀ ਉੱਤੇ ਘੁੰਮਦਾ ਹੈ, ਇਸ ਤਰ੍ਹਾਂ ਹੋਰ ਅਨੇਕਾਂ ਗ੍ਰਹਿ ਵੀ ਸੂਰਜ ਦੇ ਚਾਰੇ ਪਾਸੇ ਘੁੰਮਦੇ ਹਨ। ਉਸਦੀ ਇਹ ਭਵਿੱਖਬਾਣੀ ਅੱਗੇ ਚੱਲ ਕੇ ਸਹੀ ਸਾਬਿਤ ਹੋਈ ਅਤੇ ਉਸਦੀ ਮੌਤ ਤੋਂ 200 ਸਾਲ ਬਾਅਦ ਪਲੈਟੋ, ਯੂਰੇਨਸ ਅਤੇ ਨੈਪਚੂਨ ਆਦਿ ਅਨੇਕਾਂ ਗ੍ਰਹਿਆਂ ਦਾ ਪਤਾ ਲੱਗਿਆ। ਬਰੂਨੋ ਨੇ ਦੱਸਿਆ ਕਿ ਅਕਾਸ਼ ਵਿੱਚ ਅਨੇਕ ਤਾਰੇ ਹਨ ਅਤੇ ਇਹ ਬਹੁਤ ਵਿਸ਼ਾਲ ਹਨ ਪਰ ਕਿਉਂਕਿ ਉਹ ਸਾਡੇ ਤੋਂ ਦੂਰ ਹਨ ਇਸ ਕਰਕੇ ਅਸੀਂ ਵੇਖ ਨਹੀਂ ਸਕਦੇ। ਸਾਡੇ ਸੂਰਜ ਮੰਡਲ ਵਿੱਚ ਅਨੇਕਾਂ ਗ੍ਰਹਿ ਹਨ। ਬ੍ਰਹਿਮੰਡ ਪਰਿਵਰਤਨਸ਼ੀਲ ਹੈ। ਬਰੂਨੋ ਦੇ ਦਾਅਵਿਆਂ ਦੀ ਪੁਸ਼ਟੀ ਉਦੋਂ ਹੋਰ ਵੀ ਜੋਰਦਾਰ ਹੋਈ ਜਦੋਂ ਦੂਰਬੀਨ ਦਾ ਨਿਰਮਾਣ ਹੋਇਆ। ਧਾਰਮਿਕ ਲੋਕ ਬਾਈਬਲ ਦੇ ਵਿਰੁੱਧ ਧਾਰਨਾਵਾਂ ਨੂੰ ਸਹਿਣ ਨਾ ਕਰ ਸਕੇ। ਉਹ ਬਰੂਨੋ ਨੂੰ ਦੁਸ਼ਮਣ ਮੰਨ ਕੇ ਚੱਲਣ ਲੱਗ ਪਏ ਅਤੇ ਉਸ ਦੇ ਵਿਰੁੱਧ ਦੋਸ਼ ਪੱਤਰ ਤਿਆਰ ਕੀਤਾ, ਜਿਸਦੇ ਪੂਰੇ 130 ਹਿੱਸੇ ਸਨ। ਪਾਦਰੀਆਂ ਨੇ ਇਸ ਮਹਾਨ ਖਗੋਲ ਸ਼ਾਸਤਰੀ ਨੂੰ 'ਯਿਸੂ-ਨਿੰਦਕ' ਦੀ ਉਪਾਧੀ ਦਿੱਤੀ ਅਤੇ ਦੰਡ ਦੇਣ ਲਈ ਸਾਜਿਸ਼ਾਂ ਕਰਨ ਲੱਗੇ। ਪ੍ਰੰਤੂ ਬਰੂਨੋ ਇਟਲੀ ਤੋਂ ਦੂਰ ਸਵਿਟਜ਼ਰਲੈਂਡ ਵਿੱਚ ਰਹਿਕੇ ਸਾਹਸ ਨਾਲ ਆਪਣੇ ਸਿਧਾਂਤਾਂ ਦਾ ਪ੍ਰਚਾਰ ਕਰਦਾ ਰਿਹਾ। ਪਰ ਉਹ ਆਪਣੀ ਮਾਂ-ਭੂਮੀ ਇਟਲੀ ਵਿੱਚ ਵਾਪਸ ਆਉਣਾ ਚਾਹੁੰਦਾ ਸੀ ਤਾਂ ਕਿ ਉਥੇ ਵੀ ਗਿਆਨ ਦਾ ਪ੍ਰਚਾਰ ਕਰ ਸਕੇ। ਉਸਦੀ ਇਸ ਦੇਸ਼ ਭਗਤੀ ਦੀ ਭਾਵਨਾ ਨੂੰ ਧਿਆਨ ਵਿੱਚ ਰੱਖਕੇ ਇਟਲੀ ਦੀ ਧਾਰਮਿਕ ਅਦਾਲਤ ਨੇ ਉਸਨੂੰ ਧੋਖੇ ਨਾਲ ਇਟਲੀ ਵਾਪਸ ਬੁਲਾਉਣ ਦੀ ਸਲਾਹ ਬਣਾਈ। ਉਹਨਾਂ ਦੀ ਇਸ ਸਲਾਹ ਵਿੱਚ ਮਹੱਤਵਪੂਰਨ ਰੋਲ ਨਿਭਾਇਆ ਇੱਕ ਇਟਾਲਵੀ ਧੋਖੇਬਾਜ਼ ਵਿਅਕਤੀ ਜੀਉਬਾਨੀ ਨੀਚੇਨਾਗੀ ਨੇ। ਉਸਨੇ ਬਰੂਨੋ ਦਾ ਸ਼ਾਗਿਰਦ ਬਣਨ ਦੀ ਸਾਜਿਸ਼ ਕਰਕੇ ਉਸਨੂੰ ਇਟਲੀ ਵਾਪਸ ਬੁਲਾ ਲਿਆ ਅਤੇ ਉਸਨੂੰ ਧੋਖਾ ਦੇਕੇ ਇਟਲੀ ਦੀ ਧਾਰਮਿਕ ਅਦਾਲਤ 'ਇਕਿਵਜ਼ਿਸ਼ਨ' (Inquisition) ਨੂੰ ਇਸਦੀ ਸੂਚਨਾ ਦੇ ਦਿੱਤੀ। 'ਇਕਿਵਜਿਸ਼ਨ' ਦੇ ਹੁਕਮ ਅਨੁਸਾਰ 23 ਮਈ 1592 ਨੂੰ ਇਸ ਮਹਾਨ ਖਗੋਲ ਸ਼ਾਸਤਰੀ ਨੂੰ ਧਰਮ ਦੇ ਵਿਰੋਧ ਦਾ ਪ੍ਰਚਾਰ ਕਰਨ ਕਾਰਨ ਸਿੱਕੇ ਦੀ ਕਾਲ ਕੋਠੜੀ ਵਿੱਚ ਰੱਖਿਆ ਗਿਆ। ਉਹਨਾਂ ਨੇ ਬਰੂਨੋ ਨੂੰ 8 ਸਾਲ ਤੱਕ ਜੇਲ੍ਹ ਵਿੱਚ ਬੰਦ ਰੱਖਿਆ। ਇਸ ਆਸ ਨਾਲ ਕਿ ਸ਼ਾਇਦ ਬਰੂਨੋ ਆਪਣੇ ਸਿਧਾਂਤਾਂ ਨੂੰ ਛੱਡਕੇ ਬਾਈਬਲ ਦੇ ਸਿਧਾਂਤ ਅਪਨਾ ਲਵੇ। ਪਰ ਬਹਾਦਰ ਬਰੂਨੋ ਧਮਕੀਆਂ, ਤਸ਼ੱਦਦ ਅਤੇ ਔਕੜਾਂ ਦੇ ਅੱਗੇ ਨਹੀਂ ਝੁਕਿਆ ਅਤੇ ਆਪਣੇ ਵਿਚਾਰਾਂ ਦੀ ਸੱਚਾਈ ਨੂੰ ਪ੍ਰਮਾਣਿਤ ਕਰਦਾ ਰਿਹਾ। ਅੰਤ ਵਿੱਚ 'ਇਕਿਵਜਿਸ਼ਨ' ਦੇ ਜੱਜਾਂ ਨੇ ਇਹਨਾਂ ਪਾਖੰਡ ਭਰੇ ਸ਼ਬਦਾਂ ਨਾਲ ਬਰੂਨੋ ਨੂੰ ਇਹ ਸਜ਼ਾ ਸੁਣਾਈ, "ਪਵਿੱਤਰ ਚਰਚ ਇਸ ਅਪਰਾਧੀ ਨੂੰ ਬਿਨਾਂ ਖੂਨ ਵਹਾਏ ਮੌਤ ਦੀ ਸਜ਼ਾ ਦੇਣ ਦੀ ਬੇਨਤੀ ਕਰਦਾ ਹੈ।" ਅਸਲੀਅਤ ਵਿੱਚ ਇਸਦਾ ਅਰਥ ਸੀ ਕਿ ਬਰੂਨੋ ਨੂੰ ਜਿਉਂਦੇ ਹੀ ਸਾੜ ਦਿੱਤਾ ਜਾਵੇ। 17 ਫਰਵਰੀ 1600 ਨੂੰ ਬਰੂਨੋ ਨੂੰ ਇੱਕ ਅਪਰਾਧੀ ਦੇ ਰੂਪ ਵਿੱਚ ਪੀਲੇ ਕੱਪੜੇ ਪਾਕੇ ਸੜਕਾਂ ਉੱਤੋਂ ਲੰਘਾਇਆ ਗਿਆ। ਬਰੂਨੋ ਦੇ ਸਿਰ ਤੇ ਇੱਕ ਉੱਚੀ ਟੋਪੀ ਸੀ ਜਿਸ ਉੱਤੇ ਅੱਗ ਦੀਆਂ ਲਪਟਾਂ ਵਿੱਚ ਤੜਪਦੇ ਮਨੁੱਖ ਦਾ ਚਿੱਤਰ ਸੀ ਤਾਂ ਕਿ ਲੋਕ ਦੇਖਕੇ ਭੈਅ-ਭੀਤ ਹੋ ਜਾਣ ਅਤੇ ਕੋਈ ਬਰੂਨੋ ਵਾਂਗ ਸੱਚ ਦਾ ਪ੍ਰਚਾਰ ਨਾ ਕਰ ਸਕੇ। ਉਸ ਸਮੇਂ ਸਾਰੇ ਗਿਰਜਿਆਂ ਵਿੱਚ ਘੰਟੀਆਂ ਵੱਜ ਰਹੀਆਂ ਸਨ। ਸੈਂਕੜੇ ਪਾਦਰੀ, ਬਿਸ਼ਪ ਅਤੇ ਧਰਮ ਅਧਿਕਾਰੀ ਰਈਸ ਆਪਣੇ ਵਿਸ਼ੇਸ਼ ਕੀਮਤੀ ਪਹਿਰਾਵੇ ਪਹਿਨਕੇ ਮਰਸੀਏ ਗਾਉਂਦੇ ਜਾ ਰਹੇ ਸਨ। ਇਹਨਾਂ ਲਈ ਇਹ ਇੱਕ ਖੁਸ਼ੀ ਦਾ ਤਿਉਹਾਰ ਸੀ ਕਿਉਂਕਿ ਇੱਕ ਧਰਮ-ਵਿਰੋਧੀ ਦਾ ਅੰਤ ਹੋਣ ਜਾ ਰਿਹਾ ਸੀ। ਬਰੂਨੋ ਦੀ ਜੀਭ ਕੱਟ ਦਿੱਤੀ ਗਈ ਤਾਂ ਕਿ ਉਹ ਕੁਝ ਬੋਲ ਨਾ ਸਕੇ। ਉਸਦੇ ਹੱਥ ਪੈਰਾਂ ਵਿੱਚ ਲੋਹੇ ਦੀਆਂ ਭਾਰੀਆਂ ਜੰਜੀਰਾਂ ਬੰਨ੍ਹੀਆਂ ਹੋਈਆਂ ਸਨ। ਜੀਵਨ ਦੇ ਅੰਤਿਮ ਸਮੇਂ ਉਸ ਨੂੰ ਫੇਰ ਤੋਂ ਆਪਣੇ ਸਿਧਾਂਤਾਂ ਨੂੰ ਛੱਡ ਦੇਣ ਲਈ ਕਿਹਾ ਗਿਆ। ਪਰ ਬਹਾਦਰ ਖਗੋਲ ਸ਼ਾਸਤਰੀ ਨੇ ਇਸ ਸੌਦੇ ਨੂੰ ਠੁਕਰਾ ਦਿੱਤਾ ਅਤੇ ਫੇਰ ਉਸਨੂੰ ਭਿਆਨਕ ਅੱਗ ਦੀਆਂ ਲਾਟਾਂ ਵਿੱਚ ਜਿਉਂਦੇ ਨੂੰ ਝੋਕ ਦਿੱਤਾ ਗਿਆ। ਬਰੂਨੋ ਸੜ ਗਿਆ। ਧਰਮ ਦਾ ਦਮਨ ਜਾਰੀ ਰਿਹਾ। ਵਿਗਿਆਨਕ ਸ਼ਹੀਦ ਹੁੰਦੇ ਰਹੇ ਪਰ ਵਿਗਿਆਨ ਦੀ ਤਰੱਕੀ ਵੀ ਨਾਲ ਨਾਲ ਜਾਰੀ ਰਹੀ। ਬਰੂਨੋ ਦੇ ਸਿਧਾਂਤ ਹੌਲੀ ਹੌਲੀ ਸਾਰੇ ਸੰਸਾਰ ਵਿੱਚ ਪ੍ਰਵਾਨਿਤ ਹੋ ਗਏ। ਰੋਮ ਦੇ ਉਸੇ ਮੈਦਾਨ ਵਿੱਚ ਜਿੱਥੇ ਬਰੂਨੋ ਨੂੰ ਮੌਤ ਦੀ ਸਜ਼ਾ ਦਿੱਤੀ ਗਈ ਸੀ, 1889 ਵਿੱਚ ਇੱਕ ਸਮਾਰਕ ਬਣਾਇਆ ਗਿਆ ਤਾਂ ਕਿ ਉਸ ਮਹਾਨ ਖਗੋਲ ਵਿਗਿਆਨੀ ਦੇ ਬਲਿਦਾਨ ਨੂੰ ਯਾਦ ਰੱਖਿਆ ਜਾ ਸਕੇ।

### *ਕਾਵਿ ਵਿਅੰਗ*

ਭੂਤ ਪ੍ਰੇਤ ਨੇ ਸਿਵਿਆਂ ਵਿੱਚ ਰਹਿੰਦੇ,
ਛੱਡ ਗੱਪ ਕਿਉਂ ਲੱਗੇ ਡਰਾਉਣ ਬਾਬਿਓ ?
ਮੱਝਾਂ ਗਾਵਾਂ ਤੇ ਇੱਜੜ ਬੱਕਰੀਆਂ ਦੇ,
ਨਿੱਤ ਸਿਵਿਆਂ 'ਚੋਂ ਚਰ ਕੇ ਆਉਣ ਬਾਬਿਓ।
ਮੁਰੱਬਾਬੰਦੀ ਨੇ ਸਿਵੇਂ ਹੀ ਬਦਲ ਦਿੱਤੇ,
ਪੁਰਾਣੇ ਭੂਤ ਕੀ ਹਲ ਪਏ ਵਾਹੁਣ ਬਾਬਿਓ ?
ਵੱਡੇ ਸ਼ਹਿਰੀਂ ਤਾਂ ਭੱਠੀ ਏ ਬਿਜਲੀ ਦੀ,
ਐਨੇ ਭੂਤਨੇ ਕਿੰਝ ਸਮਾਉਣ ਬਾਬਿਓ ?

*ਸੇਵਕ ਸਿੰਘ ਸ਼ਮੀਰੀਆ*





# ਵਿਗਿਆਨ ਅਤੇ ਮਨੁੱਖ



*ਡਾ. ਡੀ ਪੀ. ਸਿੰਘ*

ਸਵੇਰੇ ਨੀਂਦ ਤੋਂ ਉਠਦਿਆਂ, ਮੂੰਹ ਹੱਥ ਧੋਣ ਪਿੱਛੋਂ ਸਾਡਾ ਵਾਹ ਪੈਂਦਾ ਹੈ, ਟੁੱਥ-ਬਰੱਸ਼ ਨਾਲ। ਕੀ ਭਲਾ ਕਦੇ ਤੁਸੀਂ ਸੋਚਿਆ ਹੈ ਕਿ ਟੁੱਥ-ਬਰੱਸ਼ ਕਿਸ ਪਦਾਰਥ ਦਾ ਬਣਿਆ ਹੈ ? ਹੋਰ ਤਾਂ ਹੋਰ ਮੂੰਹ ਹੱਥ ਧੋਣ ਲਈ ਵਰਤਿਆ ਜਾਂਦਾ ਸਾਬਣ, ਕੱਪੜੇ ਧੋਣ ਵਾਲਾ ਡਿਟਰਜੈਂਟ ਅਤੇ ਨਹਾਉਣ ਲਈ ਵਰਤੀ ਜਾਂਦੀ ਪਲਾਸਟਿਕ ਦੀ ਬਾਲਟੀ ਤੇ ਮੱਗ ਅੱਜ ਸਾਡੇ ਜੀਵਨ ਦਾ ਅਨਿਖੜਵਾਂ ਅੰਗ ਬਣ ਚੁੱਕੇ ਹਨ। ਟੁੱਥ-ਬਰੱਸ਼ ਹੋਵੇ ਜਾਂ ਟੁੱਥ-ਪੇਸਟ, ਫਰਿਜ ਹੋਵੇ ਜਾਂ ਕੂਲਰ, ਰੇਡੀਓ ਹੋਵੇ ਟੈਲੀਵਿਜ਼ਨ, ਬੱਸ ਹੋਵੇ ਜਾਂ ਕਾਰ ਅਤੇ ਹੋਰ ਵੀ ਬਹੁਤ ਕੁਝ, ਅੱਜ ਇੰਨੇ ਆਮ ਹੋ ਚੁੱਕੇ ਹਨ ਤੇ ਸਾਡੇ ਜੀਵਨ ਵਿੱਚ ਐਨਾ ਰਲਗੱਡ ਹੋ ਗਏ ਹਨ ਕਿ ਇਨ੍ਹਾਂ ਨਿਆਮਤਾਂ ਤੋਂ ਬਿਨਾਂ ਜ਼ਿੰਦਗੀ ਜਿਉਣਾ ਸੰਭਵ ਹੀ ਨਹੀਂ ਲਗਦਾ।

ਇਨ੍ਹਾਂ ਸਾਰੀਆਂ ਸੁਖ-ਸੁਵਿਧਾਵਾਂ ਪਿੱਛੇ ਇੱਕੋ ਹੀ ਸ਼ਕਤੀ ਕੰਮ ਕਰਦੀ ਹੈ ਤੇ ਇਹ ਸ਼ਕਤੀ ਹੈ ਵਿਗਿਆਨ ਦੀ। ਵਿਗਿਆਨ, ਕੁਦਰਤ ਦੇ ਕੁੱਲ ਵਰਤਾਰਿਆਂ ਦਾ ਅਧਿਐਨ ਕਰਦਾ ਹੈ ਅਤੇ ਕੁਦਰਤ ਵਿੱਚ ਮਨੁੱਖ ਵੀ ਸ਼ਾਮਲ ਹੈ। ਤੁਸੀਂ ਸੂਰਜ, ਤਾਰੇ, ਪੌਦੇ ਤੇ ਪਸ਼ੂ ਆਦਿ ਦੇਖਦੇ ਹੋ ਤੇ ਤੁਹਾਡੇ ਮਨ ਅੰਦਰ ਅਚੰਭਾ ਪੈਦਾ ਹੁੰਦਾ ਹੈ। ਇਨ੍ਹਾਂ ਬਾਰੇ ਜਾਨਣ ਦੀ ਰੁਚੀ ਜਨਮ ਲੈ ਲੈਂਦੀ ਹੈ। ਤੁਸੀਂ ਜਾਨਣਾ ਚਾਹੁੰਦੇ ਹੋ ਕਿ ਸੰਸਾਰ ਦੀ ਹੋਂਦ ਕਿਉਂ ਬਣੀ ਤੇ ਕਿਵੇਂ ਬਣੀ ? ਇਸ ਤਰ੍ਹਾਂ ਤੁਸੀਂ ਵਿਗਿਆਨੀ ਬਣੇ ਬਿਨਾਂ ਨਹੀਂ ਰਹਿ ਸਕਦੇ।

ਟੀ. ਐਚ. ਹਕਸਲੇ ਦਾ ਕਥਨ ਹੈ, "ਵਿਗਿਆਨ ਇੱਕ ਸਿੱਖਿਅਤ ਤੇ ਨੇਮ-ਬੱਧ ਗਿਆਨ ਹੈ।" ਤੁਸੀਂ ਕੁਦਰਤੀ ਵਰਤਾਰਿਆਂ ਖਾਸ ਕਰ ਸੂਰਜ ਦੇ ਉਦੇ ਹੋਣ ਦਾ ਮਨਮੋਹਕ ਦ੍ਰਿਸ਼ ਜਾਂ ਇਸ ਦੇ ਅਸਤ ਹੋਣ ਦਾ ਮਨ-ਲੁਭਾਵਣਾ ਦ੍ਰਿਸ਼ ਤਾਂ ਦੇਖਿਆ ਹੀ ਹੋਵੇਗਾ। ਅੰਬਰ ਦੀ ਸਤਰੰਗੀ ਪੀਂਘ ਕਿਸ ਦਾ ਮਨ ਨਹੀਂ ਲੁਭਾਉਂਦੀ ? ਬਸੰਤ ਰੁੱਤ ਦੌਰਾਨ ਸਾਡੇ ਘਰ ਦੇ ਵਿਹੜੇ ਵਿੱਚ ਖਿੜੇ ਰੰਗ-ਬਿਰੰਗੇ ਫੁੱਲ ਸਾਡੀ ਰੂਹ ਨੂੰ ਨਸ਼ਿਆ ਜਾਂਦੇ ਹਨ। ਅੰਬਰ ਵਿੱਚ ਉੱਡ ਰਹੀਆਂ ਕੂੰਜਾਂ ਦਾ ਦ੍ਰਿਸ਼, ਜੰਗਲ ਵਿੱਚ ਕੂਕਦੀ ਕੋਇਲ ਅਤੇ ਸ਼ਾਮ ਢਲੇ ਘਰ ਪਰਤਦੇ ਪੰਛੀਆਂ ਦਾ ਸ਼ੋਰਗੁੱਲ ਸਾਡੀ ਜ਼ਿੰਦਗੀ ਨੂੰ ਭਰਪੂਰ ਬਣਾਉਂਦੇ ਹਨ। ਇਨ੍ਹਾਂ ਸਾਰੇ ਵਰਤਾਰਿਆਂ ਦੇ ਕਾਰਨਾਂ ਤੇ ਵਾਪਰਨ ਢੰਗਾਂ ਦੀ ਖੋਜ ਦਾ ਨਾਮ ਹੀ ਵਿਗਿਆਨ ਹੈ। ਰਾਤ ਦੇ ਅੰਬਰ ਵਿੱਚ ਦੁਧੀਆ ਰਾਹ ਜਾਂ ਆਕਾਸ਼ ਗੰਗਾ ਤਾਂ ਤੁਸੀਂ ਦੇਖੀ ਹੀ ਹੋਵੇਗੀ। ਇਸ ਅਕਾਸ਼ ਗੰਗਾ ਵਿੱਚ ਸਾਡਾ ਸੂਰਜ ਮੰਡਲ ਇੱਕ ਕਿਣਕੇ ਤੋਂ ਵੱਧ ਨਹੀਂ ਹੈ ਅਤੇ ਇੱਥੇ ਇਹ ਵੀ ਸੱਚ ਹੈ ਕਿ ਸਾਡੀ ਆਕਾਸ਼ ਗੰਗਾ, ਪੁਲਾੜ ਵਿੱਚ ਮੌਜੂਦ ਆਕਾਸ਼ ਗੰਗਾਵਾਂ ਵਿੱਚੋਂ ਇੱਕ ਹੀ ਹੈ ਤੇ ਇਹ ਸਾਰੀਆਂ ਅਕਾਸ਼ ਗੰਗਾਵਾਂ ਇੱਕ ਦੂਸਰੇ ਤੋਂ ਦੂਰ, ਲਗਭੱਗ ਰੌਸ਼ਨੀ ਦੀ ਰਫ਼ਤਾਰ ਨਾਲ ਦੌੜ ਰਹੀਆਂ ਹਨ।

ਸੂਰਜ ਮੰਡਲ ਵਿੱਚ ਮੌਜੂਦ 9 ਗ੍ਰਹਿਆਂ ਵਿੱਚੋਂ ਸਾਡੀ ਧਰਤੀ ਇੱਕ ਦਰਮਿਆਨੇ ਦਰਜੇ ਦਾ ਗ੍ਰਹਿ ਹੀ ਹੈ। ਰੇਡੀਓ-ਆਈਸੋਟੋਪਾਂ ਦੀ ਮਦਦ ਨਾਲ ਇਸ ਦੀ ਉਮਰ ਦੇ ਲਗਪਗ 6 ਅਰਬ ਸਾਲ ਹੋਣ ਦਾ ਪਤਾ ਲੱਗਾ ਹੈ। ਉਤਪਤੀ ਦੇ ਸਿਧਾਂਤ ਅਨੁਸਾਰ ਮਨੁੱਖ ਵਿਕਸਿਤ ਜੀਵਾਂ ਦੀ ਐਨਥਰੋਪੋਆਇਡ (Anthropoid) ਵੰਨਗੀ ਨਾਲ ਸੰਬੰਧ ਰੱਖਦਾ ਹੈ। 'ਹੋਮੋਸੇਪੀਅਨ' ਵਰਗ ਦੇ ਮੈਂਬਰ ਵਜੋਂ ਮਨੁੱਖ ਇਸ ਧਰਤੀ ਉੱਤੇ 25 ਲੱਖ ਵਰ੍ਹੇ ਪਹਿਲਾਂ ਪੈਦਾ ਹੋਇਆ ਅਤੇ ਸਾਡੀ ਸੱਭਿਅਤਾ ਤਾਂ ਸਿਰਫ਼ 6000 ਸਾਲ ਪੁਰਾਣੀ ਹੀ ਹੈ। ਅਤੇ ਇਸ ਸਾਰੇ ਇਤਿਹਾਸ ਕਾਲ ਵਿੱਚ ਆਧੁਨਿਕ ਵਿਗਿਆਨ ਦੀ ਕਹਾਣੀ 300 ਸਾਲਾਂ ਤੋਂ ਕੁਝ ਕੁ ਵਧੇਰੇ ਕਾਲ ਵਾਲੀ ਹੀ ਹੈ। Scientist ਸ਼ਬਦ ਤਾਂ ਸੰਨ 1840 ਵਿੱਚ ਹੀ ਘੜਿਆ ਗਿਆ। ਬ੍ਰਹਿਮੰਡ ਦੇ ਕੈਨਵਸ ਉੱਤੇ ਮਨੁੱਖੀ ਕਹਾਣੀ ਦੀ ਤੁਲਣਾ ਵਿੱਚ ਵਿਗਿਆਨ ਦੀ ਕਹਾਣੀ ਤਾਂ ਕਾਫ਼ੀ ਛੋਟੀ ਜਿਹੀ ਹੀ ਹੈ।

**ਵਿਗਿਆਨ ਦਾ ਵਿਕਾਸ :-** ਵਿਵਹਾਰਿਕ ਵਿਗਿਆਨ (Applied Sciences) ਤਾਂ ਕਾਫ਼ੀ ਪ੍ਰਾਚੀਨ ਹੈ। ਪੁਰਾਤਨ ਸਮੇਂ ਵਿੱਚ ਮਿਸਰ ਵਾਸੀਆਂ ਨੇ ਤਾਂ ਅਜਿਹੇ ਪਿਰਾਮਿਡ ਦਾ ਨਿਰਮਾਣ ਕੀਤਾ ਜਿਸ ਵਿੱਚ ਰੌਸ਼ਨਦਾਨ ਇੱਕ ਖਾਸ ਢੰਗ ਅਨੁਸਾਰ ਲਗਾਇਆ ਗਿਆ ਤਾਂ ਜੋ 'ਡੌਗ ਸਟਾਰ - ਸਿਰੀਅਸ' ਤਾਰੇ ਤੋਂ ਆ ਰਹੀਆਂ ਰੌਸ਼ਨੀ ਕਿਰਨਾਂ ਇਸ ਰੌਸ਼ਨਦਾਨ ਰਾਹੀਂ ਲੰਘ ਕੇ ਸਿੱਧੀਆਂ 'ਮੱਮੀ' ਬਣਾਏ ਗਏ 'ਫੇਰੋਹ' ਦੇ ਮੂੰਹ ਉੱਤੇ ਪੈਕੇ ਉਸ ਨੂੰ ਚਮਕ ਦਮਕ ਬਖਸ਼ਦੀਆਂ ਸਨ।

ਸੰਨ 1054 ਵਿੱਚ ਚੀਨੀ ਲੋਕਾਂ ਨੇ ਤਾਂ ਇੱਕ 'ਸੁਪਰਨੋਵਾ' ਦੇ ਵਿਸਫੋਟ ਨੂੰ ਵੀ ਰਿਕਾਰਡ ਕੀਤਾ ਸੀ ਤੇ ਅੱਜ ਦੇ ਤਾਰਾ ਵਿਗਿਆਨ ਨੇ ਇਸ ਸੁਪਰਨੋਵਾ ਦੀ 'ਕਰੇਬ ਨੇਬੁਲਾ' ਦੇ ਰੂਪ ਵਿੱਚ ਪੁਸ਼ਟੀ ਵੀ ਕਰ ਲਈ ਹੈ। ਮਾਇਆਨ ਸੱਭਿਅਤਾ ਦੇ ਵਾਸੀਆਂ ਨੇ ਤਾਂ ਗ੍ਰਹਿਣਾਂ ਦੇ ਵਾਪਰਨ ਦਾ ਹਿਸਾਬ ਕਿਤਾਬ ਵੀ ਸ਼ੁੱਧ ਰੂਪ ਵਿੱਚ ਲਗਾ ਲਿਆ ਸੀ। ਪੰਜਵੀਂ ਸਦੀ ਦੌਰਾਨ ਭਾਰਤ ਵਿੱਚ ਚਿਕਿਤਸਕ, ਮੋਤੀਆ ਤੇ ਹਰਨੀਆਂ ਦੇ ਓਪਰੇਸ਼ਨ ਕਰਨ ਦੀ ਯੋਗਤਾ ਪਾ ਚੁੱਕੇ ਸਨ।

ਬੇਸ਼ੱਕ ਵਿਗਿਆਨ ਦਾ ਗਿਆਨ ਪ੍ਰਾਚੀਨ ਸਮੇਂ ਵਿੱਚ ਮੌਜੂਦ ਸੀ, ਪ੍ਰੰਤੂ ਵਿਗਿਆਨ ਦਾ ਅਜੋਕਾ ਰੂਪ 17ਵੀਂ ਸਦੀ ਵਿੱਚ ਹੀ ਸਾਹਮਣੇ ਆਉਣਾ ਸ਼ੁਰੂ ਹੋਇਆ। ਪ੍ਰਚੀਨ ਕਾਲ ਵਿੱਚ ਲੋਕਾਂ ਵਿੱਚ ਵਿਗਿਆਨਿਕ ਵਿਧੀ ਦੇ ਗਿਆਨ ਦੀ ਵੱਡੀ ਘਾਟ ਰਹੀ ਹੈ।

**ਵਿਗਿਆਨ ਦੀ ਅਜੋਕੀ ਪ੍ਰੀਭਾਸ਼ਾ :–**

ਵਿਗਿਆਨ ਗਿਆਨ ਦੀ ਉਹ ਸ਼ਾਖਾ ਹੈ ਜੋ ਆਪਣੀਆਂ ਵਿਸ਼ੇਸ਼ ਵਿਧੀਆਂ ਦਾ ਮਾਲਿਕ ਹੈ। ਵਿਗਿਆਨਕ ਗਿਆਨ ਤੱਥਾਂ ਅਤੇ ਤਰਕ ਉੱਤੇ ਅਧਾਰਿਤ ਹੁੰਦਾ ਹੈ। ਕੁਦਰਤੀ ਘਟਨਾਵਾਂ ਕਿਵੇਂ ਵਾਪਰਦੀਆਂ ਹਨ ? ਵਿਗਿਆਨ ਉਨ੍ਹਾਂ ਦੀ ਵਿਆਖਿਆ ਕਰਦਾ ਹੈ। ਇਹ ਵਿਆਖਿਆਵਾਂ ਕੋਈ 'ਰੱਬੀ ਹੁਕਮ' ਨਹੀਂ ਹੁੰਦੀਆਂ ਸਗੋਂ ਵਿਗਿਆਨ ਦੀ ਉਨਤੀ ਨਾਲ ਇਹ ਬਦਲਦੀਆਂ ਰਹਿੰਦੀਆਂ ਹਨ।

ਵਿਗਿਆਨ ਦਾ ਗਿਆਨ ਅੰਤਰ–ਰਾਸ਼ਟਰੀ ਸੁਭਾਅ ਵਾਲਾ ਹੁੰਦਾ ਹੈ। ਰਾਸ਼ਟਰੀ ਮਾਣ, ਜਾਤਪਾਤ, ਫਿਰਕਾਪ੍ਰਸਤੀ ਆਦਿ ਧਾਰਨਾਵਾਂ ਦੀ ਇਸ ਵਿੱਚ ਕੋਈ ਥਾਂ ਨਹੀਂ ਹੁੰਦੀ। ਵਿਗਿਆਨ, ਵਾਸਤਵਿਕਤਾ ਜਾਂ ਸੱਚ ਨੂੰ ਜਾਨਣ ਅਤੇ ਸਮਝਣ ਦਾ ਢੰਗ ਹੈ। ਵਿਗਿਆਨਕ ਗਿਆਨ ਦੀ ਦੁਰਵਰਤੋਂ ਲਈ ਵਿਗਿਆਨ ਜ਼ਿੰਮੇਵਾਰ ਨਹੀਂ ਹੈ। ਸਗੋਂ ਇਸ ਦਾ ਭਾਰ, ਇਸ ਦੀ ਦੁਰਵਰਤੋਂ ਕਰਨ ਵਾਲੇ ਦੇ ਸਿਰ ਹੁੰਦਾ ਹੈ। ਵਿਗਿਆਨ ਤੋਂ ਲਾਭ ਅਤੇ ਹਾਨੀਆਂ ਦੀ ਪ੍ਰਾਪਤੀ ਲਈ ਮਨੁੱਖ ਜ਼ਿੰਮੇਵਾਰ ਹੈ।

**ਲਾਭ :**

ਵਿਗਿਆਨ ਤੇ ਤਕਨਾਲੋਜੀ ਦਾ ਗਿਆਨ ਕੁਦਰਤ ਬਾਰੇ ਵਧੇਰੇ ਚੰਗੀ ਸੋਝੀ ਪ੍ਰਦਾਨ ਕਰਦਾ ਹੈ ਅਤੇ ਮਨੁੱਖ ਇਸ ਦੀ ਵਰਤੋਂ ਨਾਲ ਕੁਦਰਤ ਨੂੰ ਸਮਾਜ ਦੇ ਫਾਇਦੇ ਲਈ ਵਰਤਣ ਦੀ ਯੋਗਤਾ ਪ੍ਰਾਪਤ ਕਰ ਲੈਂਦਾ ਹੈ। ਇਸ ਤਰ੍ਹਾਂ ਵਿਗਿਆਨ ਅਧਾਰਿਤ ਵਿੱਦਿਆ ਮਨੁੱਖ ਨੂੰ ਪਦਾਰਥਕ ਭਲਾਈ ਜਿਵੇਂ ਕਿ ਨਵੀਆਂ ਕਿਸਮਾਂ ਦੇ ਕੱਪੜੇ, ਨਵੀਂ ਕਿਸਮ ਦੇ ਇਲਾਜ ਤੇ ਦਵਾਈਆਂ, ਨਵੇਂ ਮਨ–ਪ੍ਰਚਾਵੇ ਦੇ ਸਾਧਨ, ਨਵੇਂ ਆਵਾਜਾਈ ਅਤੇ ਸੰਚਾਰ ਦੇ ਸਾਧਨ ਆਦਿ ਪ੍ਰਾਪਤ ਕਰਨ ਵਿੱਚ ਮਦਦ ਕਰਦੀ ਹੈ।

ਵਿਗਿਆਨ ਅਧਾਰਿਤ ਵਿੱਦਿਆ ਦਾ ਦੂਸਰਾ ਮਹੱਤਵਪੂਰਣ ਲਾਭ ਹੈ – ਵਾਸਤਵਿਕਤਾ ਜਾਂ ਯਥਾਰਥਿਕਤਾ ਦੀ ਸੂਝ। ਇਹ ਗੁਣ ਵਿਗਿਆਨਕ ਸੋਚ ਦਾ ਇੱਕ ਅਹਿਮ ਅੰਗ ਹੈ। ਵਿਗਿਆਨਕ ਸੂਝ–ਬੂਝ ਵਿਦਿਆਰਥੀਆਂ ਅਤੇ ਜਨ–ਸਾਧਾਰਨ ਦੇ ਦਿਮਾਗੀ ਵਿਵਹਾਰ ਵਿੱਚ ਸੁਚੱਜੀ ਤਬਦੀਲੀ ਪੈਦਾ ਕਰਨ ਦਾ ਕਾਰਨ ਬਣਦੀ ਹੈ।

ਵਿਗਿਆਨ, ਸੱਚ ਜਾਂ ਗਿਆਨ ਦੀ ਭਾਲ ਦੀ ਪ੍ਰਬਲਤਾ ਨੂੰ ਤੀਬਰ ਕਰਦਾ ਹੈ। ਵਿਗਿਆਨਕ ਸੂਝ ਬੂਝ ਲੋਕਾਂ ਵਿੱਚ ਕੁਦਰਤ ਦੇ ਭੇਦਾਂ ਨੂੰ ਜਾਨਣ ਦੀ ਵੱਡੀ ਖਾਹਿਸ਼ ਪੈਦਾ ਕਰਦੀ ਹੈ।

ਵਿਗਿਆਨਕ ਸੁਭਾਅ ਦਾ ਤੀਸਰਾ ਅੰਸ਼ ਹੈ – ਖੁਲਦਿਲੀ। ਵਿਗਿਆਨ ਦੇ ਖੇਤਰ ਵਿੱਚ ਇਹ ਮੰਨਿਆ ਜਾਂਦਾ ਹੈ ਕਿ ਕੋਈ ਵੀ ਬਿਆਨ ਸੱਚ ਨਹੀਂ ਹੁੰਦਾ ਸਗੋਂ ਇਹ ਸਿਰਫ਼ ਸੱਚ ਦਾ ਅਨੁਮਾਨ ਹੁੰਦਾ ਹੈ। ਇਸੇ ਕਾਰਨ ਵਿਗਿਆਨ ਦੇ ਨਿਯਮ ਵਿਕਸਿਤ ਹੁੰਦੇ ਰਹਿੰਦੇ ਹਨ, ਉਦਾਹਰਣ ਵਜੋਂ ਰੌਸ਼ਨੀ ਦਾ ਸੁਭਾਅ। ਪਹਿਲੇ ਰੌਸ਼ਨੀ ਨੂੰ ਕਣ ਰੂਪ ਸਮਝਿਆ ਜਾਂਦਾ ਸੀ, ਬਾਅਦ ਵਿੱਚ ਇਸ ਦੇ ਤਰੰਗ ਸੁਭਾਅ ਦਾ ਚਰਚਾ ਵਧ ਗਿਆ। ਅੱਜ ਰੌਸ਼ਨੀ ਨੂੰ ਕਣ ਤੇ ਤਰੰਗ ਦੇ ਸੁਮੇਲ ਵਜੋਂ ਜਾਣਿਆ ਜਾਂਦਾ ਹੈ। ਵਿਗਿਆਨ ਅਧਾਰਿਤ ਗਿਆਨ ਕਿਸਮਤਵਾਦ ਦਾ ਵਿਰੋਧ ਕਰਦਾ ਹੈ।

**ਵਿਗਿਆਨ ਅਤੇ ਮਨੁੱਖੀ ਸਮਾਜ :**

ਵਿਗਿਆਨ ਦਾ ਗਿਆਨ ਸਾਨੂੰ ਅੰਧ ਵਿਸ਼ਵਾਸ ਤੋਂ ਮੁਕਤ ਕਰਦਾ ਹੈ। ਅੰਧ ਵਿਸ਼ਵਾਸ ਇੱਕ ਘਾਤਕ ਝੂਠ ਹੈ। ਵਿਗਿਆਨ ਰੱਬ ਦੀ ਹੋਂਦ ਤੋਂ ਮੁਨਕਰ ਹੈ। ਉਹ ਦੇਵੀ ਦੇਵਤਿਆਂ, ਦੈਂਤਾਂ, ਪਰੀਆਂ, ਚੁੜੇਲਾਂ ਤੇ ਜਿੰਨਾਂ ਆਦਿ ਦੀ ਹੋਂਦ ਵਿੱਚ ਵਿਸ਼ਵਾਸ ਨਹੀਂ ਕਰਦਾ।

ਵਿਗਿਆਨ ਅਨੁਸਾਰ ਧਰਤੀ ਤੇ ਸਵਰਗ ਵਿੱਚ ਕੋਈ ਅੰਤਰ ਨਹੀਂ ਹੈ। ਉਸ ਅਨੁਸਾਰ ਅਲੌਕਿਕ ਤੇ ਲੌਕਿਕ ਵਰਤਾਰੇ ਭਿੰਨ ਨਹੀਂ ਹੁੰਦੇ। ਚਮਤਕਾਰ ਵਾਪਰ ਨਹੀਂ ਸਕਦੇ। ਜਿਵੇਂ ਕਿ ਕੋਈ ਵੀ ਜੋਗੀ ਜਾਂ ਸਿੱਧ ਪੁਰਸ਼, ਕਿੰਨੀ ਵੀ ਸਿੱਧੀ ਪ੍ਰਾਪਤ ਕਿਉਂ ਨਾ ਕਰ ਲਵੇ, ਉਹ ਪਾਣੀ ਉੱਤੇ ਨਹੀਂ ਤੁਰ ਸਕਦਾ। ਲਾਸ਼ ਨੂੰ ਮਿੱਠੇ ਕੜਾਹ ਵਿੱਚ ਨਹੀ ਬਦਲ ਸਕਦਾ। ਖਲਾਅ ਵਿੱਚੋਂ ਮੱਛੀਆਂ ਨਹੀਂ ਫੜ ਸਕਦਾ ਤੇ ਨਾ ਹੀ ਖ਼ਲਾਅ ਵਿੱਚੋਂ ਰੋਟੀ ਹੀ ਪੈਦਾ ਕਰ ਸਕਦਾ ਹੈ। ਉਹ ਕੰਧ ਦੇ ਆਰ–ਪਾਰ ਨਹੀਂ ਲੰਘ ਸਕਦਾ ਤੇ ਨਾ ਹੀ ਮੁਰਦੇ ਨੂੰ ਜਿਉਂਦਾ ਹੀ ਕਰ ਸਕਦਾ ਹੈ।

ਵਿਗਿਆਨ ਅਨੁਸਾਰ ਰਾਹੂ–ਕੇਤੂ ਹੋਂਦ ਹੀ ਨਹੀਂ ਰੱਖਦੇ। ਬੇਸ਼ੱਕ ਹਿੰਦੂ ਮਿਥ ਅਨੁਸਾਰ ਇਹ ਦੋ ਗ੍ਰਹਿ ਹਨ ਜੋ ਮਨੁੱਖੀ ਜੀਵਨ ਉੱਤੇ ਗੰਭੀਰ ਪ੍ਰਭਾਵਾਂ ਦਾ ਕਾਰਨ ਬਣਦੇ ਹਨ। ਦਰਅਸਲ ਇਹ ਕਲਪਿਤ ਪੁਲਾੜੀ ਪਿੰਡ ਹਨ। ਜੋਤਿਸ਼ ਵਿੱਦਿਆ ਜੋ 9 ਨਛੱਤਰਾਂ ਉੱਤੇ ਨਿਰਭਰ ਹੈ, ਵਿਗਿਆਨ ਹੀ ਨਹੀਂ ਹੈ ਤੇ ਨਾ ਹੀ ਭਰੋਸੇਯੋਗ। ਹੱਥ ਰੇਖਾ ਵਿਗਿਆਨ, ਚਮੜੀ ਚਿੰਨ੍ਹ ਵਿਗਿਆਨ, ਚਾਹ–ਪੱਤੀਆਂ, ਬਲੌਰੀ ਗੇਂਦਾਂ ਅਤੇ ਤਾਸ਼ ਦੇ ਪੱਤਿਆਂ ਰਾਹੀਂ ਭਵਿੱਖਬਾਣੀ ਕਰਨ ਵਾਲੀਆਂ ਤਾਂਤ੍ਰਿਕ ਕਲਾਵਾਂ ਵਿਗਿਆਨ ਦੀ ਕਸੌਟੀ ਉੱਤੇ ਸਫ਼ਲ ਨਹੀ ਹੋਈਆਂ ਹਨ। ਵਿਗਿਆਨ ਦੱਸਦਾ ਹੈ ਕਿ ਰੱਬ ਦਾ ਸੰਕਲਪ ਮਨੁੱਖ ਦੀ ਰਚਨਾ ਹੈ ਨਾ ਕਿ ਮਨੁੱਖ ਰੱਬ ਦੀ ਰਚਨਾ ਹੈ। ਵਿਗਿਆਨ ਅਨੁਸਾਰ ਦੇਵਤਿਆਂ ਦੀਆਂ ਮੂਰਤੀਆਂ ਦੁੱਧ/ਲੱਸੀ ਜਾਂ ਪਾਣੀ ਨਹੀ ਪੀ ਸਕਦੀਆਂ ਤੇ ਨਾ ਹੀ ਕੋਈ ਰਿਸ਼ੀ, ਜੋਗੀ, ਸੰਤ, ਮਹਾਤਮਾ ਜਾਂ ਧਾਰਮਿਕ ਪੁਰਸ਼



ਮੀਂਹ ਹੀ ਪੁਆ ਸਕਦਾ ਹੈ।

ਵਿਗਿਆਨ ਦੱਸਦਾ ਹੈ ਕਿ ਕੁਦਰਤ ਦੇ ਨਿਯਮ ਸਰਬਵਿਆਪੀ ਅਤੇ ਉਚਤਮ ਹਨ। ਕੋਈ ਵੀ ਆਦਮੀ ਇਨ੍ਹਾਂ ਨਿਯਮਾਂ ਵਿੱਚ ਅਦਲਾ ਬਦਲੀ ਨਹੀਂ ਕਰ ਸਕਦਾ। ਵਿਗਿਆਨ ਅਨੁਸਾਰ ਰੱਬ, ਇੱਕ ਵਿਚਾਰ, ਇੱਕ ਕਲਪਨਾ ਇੱਕ ਅੰਦਾਜ਼ਾ ਹੀ ਹੋ ਸਕਦਾ ਹੈ। ਬਿਜਲੀ ਲਿਸ਼ਕਣਾ ਅਤੇ ਬੱਦਲ ਗਰਜਣਾ ਕੋਈ ਰੱਬੀ (ਜਾਂ ਅਲੌਕਿਕ) ਵਰਤਾਰਾ ਨਹੀਂ ਹੈ ਤੇ ਨਾ ਹੀ ਸੂਰਜ ਗ੍ਰਹਿਣ, ਰਾਹੂ–ਕੇਤੂ ਦੈਂਤਾਂ ਦੁਆਰਾ ਸੂਰਜ ਨੂੰ ਨਿਗਲਣਾ ਹੀ ਹੈ। ਵਿਗਿਆਨ ਨੇ ਇਨ੍ਹਾਂ ਕੁਦਰਤੀ ਵਰਤਾਰਿਆਂ ਦਾ ਪੁਸ਼ਟੀਯੋਗ ਭੇਦ ਲੱਭ ਲਿਆ ਹੈ।

ਕੁਦਰਤ ਨਿਰੰਤਰ ਪ੍ਰਵਾਹ ਵਿੱਚ ਹੈ। ਸਮੁੱਚਾ ਬ੍ਰਹਿਮੰਡ ਹਰ ਪਲ ਬਦਲਦਾ ਹੈ। ਅੱਖ ਦੇ ਝਪਕਣ ਜਿੰਨੀ ਦੇਰ ਵੀ ਇਹ ਇੱਕੋ ਜਿਹਾ ਨਹੀਂ ਰਹਿੰਦਾ। ਕੁਦਰਤ ਦੇ ਸਾਰੇ ਵਰਤਾਰੇ ਕਾਰਜ–ਕਾਰਨ ਸਿਧਾਂਤ (Causality) ਦੇ ਨਿਯਮ ਹੇਠ ਵਾਪਰਦੇ ਹਨ ਤੇ ਇਹ ਸਾਰੇ ਵਰਤਾਰੇ ਪੁਲਾੜ ਅਤੇ ਸਮੇਂ ਵਿੱਚ ਵਾਪਰਦੇ ਹਨ। ਵਿਗਿਆਨ ਕੁਦਰਤ ਦੇ ਭੇਦਾਂ ਨੂੰ ਜਾਨਣ ਤੇ ਸਮਝਣ ਦੀ ਵਿਧੀਵਤ ਮਨੁੱਖੀ ਜਗਿਆਸਾ ਦਾ ਨਾਮ ਹੀ ਹੈ।

## ਗਿੱਦੜ–ਸਿੰਗੀ

*ਜਤਿੰਦਰ ਸਿੰਘ ਹੰਸ*

ਸੱਪ ਦਿਖਾ ਕੇ ਬੰਗਾਲੇ ਨੇ ਇੱਕ ਨੌਜਵਾਨ ਨੂੰ ਕਿਹਾ "ਸਰਦਾਰ ਤੈਨੂੰ ਇੱਕ ਅਜਿਹੀ ਚੀਜ਼ ਦੇਣੀ ਆ, ਜਿਹੜੀ ਕਦੇ ਯਾਦ ਕਰਿਆ ਕਰੇਂ।"

ਉਹਨੇ ਪੋਟਲੀ ਵਿੱਚੋਂ ਡੱਬੀ ਕੱਢੀ, ਡੱਬੀ ਖੋਹਲੀ, ਸੰਧੂਰ ਵਿੱਚ ਲਿੱਬੜੇ ਥੋੜ੍ਹੇ ਚਿੱਟੇ–ਕਾਲੇ ਜਿਹੇ ਵਾਲ ਕੱਢੇ ਜਿਹੜੇ ਖਰਗੋਸ਼ ਦੀ ਪੂਛ ਨਾਲ ਮਿਲਦੇ ਜੁਲਦੇ ਸਨ, "ਇਹ ਲਓ ਸਰਦਾਰ ਜੀ, ਇਹ ਗਿੱਦੜ–ਸਿੰਗੀ ਐ, ਇਸ ਨਾਲ ਤੁਹਾਡੇ ਘਰ ਕਿਸੇ ਚੀਜ ਦਾ ਘਾਟਾ ਨਹੀ ਰਹੇਗਾ, ਪੈਸਾ, ਮਾਣ ਇੱਜਤ, ਤੁਹਾਡੇ ਦੁਸ਼ਮਣ ਝੁਕ–ਝੁਕ ਸਲਾਮਾਂ ਕਰਨਗੇ.........।"

ਉਹ ਗਿੱਦੜ–ਸਿੰਗੀ ਜਿਸ ਨੇ ਉਸ ਨੌਜਵਾਨ ਦੀ ਮਾਣ–ਇੱਜਤ, ਪੈਸੇ ਵਿੱਚ ਕਿਸੇ ਕਿਸਮ ਦੀ ਕਮੀ ਨਹੀਂ ਸੀ ਆਉਣ ਦੇਣੀ ਉਸਦੀ ਕੀਮਤ ਸਿਰਫ਼ ਸੌ ਰੁਪਏ ਮੰਗੀ। ਨੌਜਵਾਨ ਨੇ ਦਸ ਰੁਪਏ ਦੇਣੇ ਚਾਹੇ। ਆਖਿਰ ਵੀਹ ਰੁਪਏ 'ਚ ਗੱਲ ਮੁੱਕ ਗਈ। ਬੰਗਾਲੇ ਨੇ ਉਹ ਵੀਹ ਰੁਪਏ ਆਪਣੇ ਟਾਕੀਆਂ ਲੱਗੇ, ਪਾਟੇ ਹੋਏ, ਗੋਡਿਆਂ ਤੱਕ ਨੀਵੇਂ ਮੈਲੇ ਕੁੜਤੇ ਵਿੱਚ ਪਾ ਲਏ। ਫਿਰ ਹੋਰਨਾਂ ਨੂੰ ਗਿੱਦੜ–ਸਿੰਗੀ ਦੇਣ ਤੁਰ ਪਿਆ।

## ਬੁਰੀ ਨਜ਼ਰ ਵਾਲੇ ਮਿਹਨਤ ਕਰ

ਤੁਸੀ ਹਮੇਸ਼ਾਂ ਹੀ ਗੱਡੀਆਂ, ਬੱਸਾਂ, ਟਰੱਕਾਂ, ਜੀਪਾਂ, ਟਰਾਲੀਆਂ, ਥਿਰੀਵੀਲਰਾਂ ...............ਆਦਿ ਤੇ ਇਹ ਲਿਖਿਆ ਜ਼ਰੂਰ ਪੜ੍ਹਿਆ ਹੋਵੇਗਾ ਕਿ 'ਬੁਰੀ ਨਜ਼ਰ ਵਾਲੇ ਤੇਰਾ ਮੂੰਹ ਕਾਲਾ।'

ਪਰ ਮੈਂ ਗੰਗਾਨਗਰ ਦੇ ਇੱਕ ਥਿਰੀਵ੍ਹੀਲਰ ਤੇ ਇਹ ਲਿਖਿਆ ਦੇਖਿਆ 'ਬੁਰੀ ਨਜ਼ਰ ਵਾਲੇ ਮਿਹਨਤ ਕਰ'। ਮਨ ਨੂੰ ਬੜੀ ਖੁਸ਼ੀ ਹੋਈ ਜਦੋਂ ਉਸ ਥਿਰੀਵ੍ਹੀਲਰ ਦੇ ਮਾਲਕ ਨੂੰ ਪੁਛਿਆ ਕਿ ਕੀ ਤੁਸੀਂ ਇਨ੍ਹਾਂ ਗੱਲਾਂ ਭਾਵ ਨਜ਼ਰ ਵਗੈਰਾ ਵਿੱਚ ਵਿਸ਼ਵਾਸ ਰਖਦੇ ਹੋ ਤਾਂ ਉਸ ਦਾ ਉਤਰ ਨਾਂਹ ਵਿੱਚ ਸੀ। ਉਸ ਕਿਹਾ, "ਨਜ਼ਰ ਲੱਗਣਾ ਆਪਣੇ ਆਪ 'ਚ ਹੀ ਬੇਤੁਕੀ ਗੱਲ ਹੈ ਕਿਉਂਕਿ ਨਜ਼ਰ (ਨਿਗ੍ਹਾ) ਵਿਚ ਕੋਈ ਅਜਿਹੀਆਂ ਕਿਰਨਾਂ ਆਦਿ ਨਹੀਂ ਹੁੰਦੀਆਂ ਜਿਹੜੀਆਂ ਕਿਸੇ ਮਸ਼ੀਨਰੀ ਜਾਂ ਕਿਸੇ ਹੋਰ ਵਸਤੂ ਨੂੰ ਨੁਕਸਾਨ ਪਹੁੰਚਾ ਸਕਣ।" ਜਦੋਂ ਮੈਂ ਉਸਨੂੰ ਇਨ੍ਹਾਂ ਸ਼ਬਦਾਂ ਭਾਵ 'ਬੁਰੀ ਨਜ਼ਰ ਵਾਲੇ ਮਿਹਨਤ ਕਰ' ਦੀ ਵਿਆਖਿਆ ਕਰਨ ਲਈ ਕਿਹਾ ਤਾਂ ਉਸ ਦਾ ਉਤਰ ਸੀ

"ਉਸ ਦੀਆਂ ਨਜ਼ਰਾਂ ਨਾਲ/ ਉਸ ਦੇ ਬੁਰੇ ਦੇਖਣ ਨਾਲ/ ਉਸ ਦੇ ਬੁਰੇ ਸੋਚਣ ਨਾਲ ਮੈਨੂੰ ਜਾਂ ਮੇਰੀ ਗੱਡੀ ਦਾ ਕੋਈ ਨੁਕਸਾਨ ਨਹੀਂ ਹੋਣਾ। ਸਗੋਂ ਇਹ ਤਾਂ ਉਸੇ ਲਈ ਮਾਨਸਿਕ ਪ੍ਰੇਸ਼ਾਨੀ ਦਾ ਕਾਰਣ ਬਣੇਗਾ। ਸੋ ਉਸਨੂੰ ਮੇਰੀ ਸਲਾਹ ਹੈ ਕਿ ਵੀਰ ਜੀ 'ਮਿਹਨਤ ਕਰ'

*ਬੰਸੀ ਲਾਲ ਵਿਦਿਆਰਥੀ, ਗੰਗਾਨਗਰ*

## ਅਹੁਦੇਦਾਰਾਂ ਦੀ ਚੋਣ

1. ਨਵੀਂ ਇਕਾਈ ਕਾਉਂਕੇ ਕਲਾਂ (ਲੁਧਿਆਣਾ) ਦੀ ਚੋਣ ਵਿੱਚ ਹੇਠ ਲਿਖੇ ਅਹੁਦੇਦਾਰਾ ਦੀ ਚੋਣ ਹੋਈ।

ਪ੍ਰਧਾਨ : ਸੁਖਵਿੰਦਰ ਲੀਲ, ਸ. ਸੀ. ਸੈ. ਸਕੂਲ, ਕਾਉਂਕੇ ਕਲਾਂ
ਸਕੱਤਰ : ਪੂਰਨ ਕਾਉਂਕੇ, ਪੱਤੀ ਬਾਦਾ V.P.O.ਕਾਉਂਕੇ ਕਲਾਂ (ਲੁਧਿਆਣਾ)

2. ਰੇਲ ਕੋਚ ਫੈਕਟਰੀ ਕਪੂਰਥਲਾ ਦੀ ਚੋਣ

ਪ੍ਰਧਾਨ : ਗੁਰਬਖਸ਼ ਰਾਮ, Q No. 878-B ਰੇਲ ਕੋਚ ਫੈਕਟਰੀ, ਕਪੂਰਥਲਾ।
ਸਕੱਤਰ : ਨਰਿੰਦਰ ਕੁਮਾਰ, Q No. 706-D ਰੇਲ ਕੋਚ ਫੈਕਟਰੀ, ਕਪੂਰਥਲਾ।

3. ਇਕਾਈ ਧੂਰੀ ਦੇ ਅਹੁਦੇਦਾਰ

ਪ੍ਰਧਾਨ : ਲਾਲ ਸਿੰਘ ਹੈਡਮਾਸਟਰ (ਰਿਟਾ.), ਸਾਹਮਣੇ ਵੀਨਸ ਗੈਸ ਏਜੰਸੀ, ਧੂਰੀ।
ਸਕੱਤਰ : ਰਤਨ ਸਿੰਘ, ਗੁਰੂ ਤੇਗ ਬਹਾਦਰ ਨਗਰ, ਕੱਕੜਵਾਲ ਰੋਡ, ਧੂਰੀ।

# ਵਿਸ਼ਾਣੂ ਰੋਗ – ਛੋਟੀ ਮਾਤਾ ਤੇ ਵੱਡੀ ਮਾਤਾ

*ਡਾ. ਰਿਪੁਦਮਨ ਸਿੰਘ ਸੋਨੀ*

ਪੁਰਾਣੇ ਚਿਕਿਤਸਕਾਂ ਕੋਲ ਕਈ ਬਿਮਾਰੀਆਂ ਅਤੇ ਉਨ੍ਹਾਂ ਤੋਂ ਹੋਣ ਵਾਲੀਆਂ ਮਹਾਂਮਾਰੀਆਂ ਦੀ ਕੋਈ ਰੋਕਥਾਮ ਜਾਂ ਇਲਾਜ ਨਹੀਂ ਸੀ। ਤਦ ਲੋਕ ਮਜਬੂਰਨ ਇਨ੍ਹਾਂ ਨੂੰ ਦੇਵੀ-ਦੇਵਤਿਆਂ ਦੇ ਕਰੋਪ ਜਾਂ ਭੂਤ ਪ੍ਰੇਤਾਂ ਦੇ ਅਸਰ ਵਜੋਂ ਹੀ ਕਬੂਲ ਲੈਂਦੇ ਸਨ। ਕਾਫ਼ੀ ਬਿਮਾਰੀਆਂ ਆਪਣਾ ਸਮਾਂ ਪੂਰਾ ਕਰਕੇ ਜਾਂ ਤਾਂ ਰੋਗੀ ਨੂੰ ਕਮਜ਼ੋਰ ਹਾਲਤ ਵਿਚ ਛੱਡ ਦਿੰਦੀਆਂ ਹਨ ਜਾਂ ਮੌਤ ਦੇ ਮੂੰਹ ਵਿੱਚ ਧਕੇਲ ਦਿੰਦੀਆਂ ਸਨ। ਦੇਵੀ ਦੇਵਤਿਆਂ ਦੀ ਭੇਂਟ-ਪੂਜਾ ਜਾਂ ਭੂਤ ਪ੍ਰੇਤਾਂ ਨੂੰ ਖੁਸ਼ ਕਰਨਾ ਹੀ ਉਨ੍ਹਾਂ ਦਾ ਵਿਸ਼ਵਾਸ ਤੇ ਇਲਾਜ ਸੀ। ਜੇ ਮਰੀਜ਼ ਬਚ ਜਾਂਦਾ ਤਾਂ ਉਹ ਦੇਵੀ ਦੇਵਤਿਆਂ ਦੇ ਸ਼ੁਕਰਗੁਜ਼ਾਰ ਹੁੰਦੇ ਅਤੇ ਜੇ ਨਾ ਬਚਦਾ ਤਾਂ ਇਹ ਉਸਦੀ ਕਿਸਮਤ ਜਾਂ ਦੇਵਤਿਆਂ ਦੀ ਪੂਜਾ ਵਿੱਚ ਕੋਈ ਤਰੁੱਟੀ ਸਮਝਿਆ ਜਾਂਦਾ।

ਭਾਵੇਂ ਸਿਹਤ-ਵਿਗਿਆਨ ਚੋਖੀ ਤਰੱਕੀ ਕਰ ਗਿਆ ਹੈ ਪਰ ਸਾਡੀ ਮਾਨਸਿਕਤਾ ਨਾਲ ਅਜੇ ਵੀ ਪੁਰਾਣੀਆਂ ਧਾਰਨਾਵਾਂ ਬੱਝੀਆਂ ਹੋਈਆਂ ਹਨ। ਇਨ੍ਹਾਂ ਧਾਰਨਾਵਾਂ ਸਦਕਾ ਹੀ ਅਸੀਂ 'ਵੇਰੀਓਲਾ' ਅਤੇ 'ਵੇਰੀਸੇਲਾ' ਵਿਸ਼ਾਣੂਆਂ ਕਾਰਨ ਹੋਣ ਵਾਲੀਆਂ 'ਚੇਚਕ' ਅਤੇ 'ਚਿਕਨ ਪੌਕਸ' ਜਿਹੀਆਂ ਬਿਮਾਰੀਆਂ ਨੂੰ 'ਵੱਡੀ ਮਾਤਾ' ਅਤੇ 'ਛੋਟੀ ਮਾਤਾ' ਵਜੋਂ ਹੀ ਪਛਾਣਦੇ ਹਾਂ। ਵਿਸ਼ਵ ਸਿਹਤ ਸੰਸਥਾ ਦੀ ਸਿਰਤੋੜ ਮਿਹਨਤ ਸਦਕਾ ਵੱਡੀ ਮਾਤਾ ਤਾਂ ਇਨਸਾਨੀਅਤ ਨੂੰ ਸਦਾ ਲਈ ਅਲਵਿਦਾ ਕਹਿ ਗਈ ਹੈ। ਪਰ ਕਈ ਵਾਰ ਅਜੇ ਵੀ ਆਮ ਲੋਕ ਇਸਦੀਆਂ ਨਿਸ਼ਾਨੀਆਂ ਤੋਂ ਅਣਜਾਣ ਹੋਣ ਕਾਰਨ ਗਲਤਫਹਿਮੀ ਦਾ ਸ਼ਿਕਾਰ ਹੋ ਜਾਂਦੇ ਹਨ। ਇਸ ਲਈ 'ਛੋਟੀ ਮਾਤਾ' ਬਾਰੇ ਪੂਰੀ ਤਰ੍ਹਾਂ ਗਿਆਨ ਲੈਣ ਤੋਂ ਪਹਿਲਾਂ ਸਾਨੂੰ ਚੇਚਕ ਦਾ ਵੀ ਕੁਝ ਗਿਆਨ ਹੋਣਾ ਜ਼ਰੂਰੀ ਹੈ।

## ਚੇਚਕ ਜਾਂ ਵੱਡੀ ਮਾਤਾ-ਇੱਕ ਇਤਿਹਾਸ

ਸਨ 1967 ਤੱਕ ਚੇਚਕ ਦੁਨੀਆਂ ਦੇ 33 ਦੇਸ਼ਾਂ ਵਿੱਚ ਖੇਤਰੀ ਪੱਧਰ ਦੀ ਬਿਮਾਰੀ ਵਜੋਂ ਮੌਤ ਦਾ ਇੱਕ ਵੱਡਾ ਕਾਰਨ ਸੀ। ਇੱਕ ਦਮ ਤੇਜ਼ ਬੁਖਾਰ ਚੜ੍ਹਨਾ, ਪਿੱਠ ਦਰਦ, ਸਿਰ ਦਰਦ, ਉਲਟੀਆਂ ਅਤੇ ਬੱਚਿਆਂ ਵਿੱਚ ਦੌਰਿਆਂ ਦੇ ਰੂਪ ਵਿੱਚ ਇਹ ਬਿਮਾਰੀ ਹਮਲਾ ਕਰਦੀ। ਬੁਖਾਰ ਤੋਂ ਤੀਸਰੇ ਦਿਨ ਚਿਹਰੇ, ਹੱਥਾਂ-ਪੈਰਾਂ ਦੀਆਂ ਤਲੀਆਂ, ਬਾਹਵਾਂ ਅਤੇ ਲੱਤਾਂ ਤੇ ਲਾਲ ਦਾਣੇ ਨਿਕਲ ਆਉਂਦੇ। ਇਹ ਦਾਣੇ ਮੋਟੇ ਹੁੰਦੇ ਤੇ ਇਨ੍ਹਾਂ ਵਿੱਚ ਪਹਿਲਾਂ ਪਾਣੀ ਅਤੇ ਫਿਰ ਪਾਕ ਭਰ ਜਾਂਦੀ। 10 ਤੋਂ 14 ਦਿਨਾਂ ਤੱਕ ਇਨ੍ਹਾਂ ਦਾਣਿਆਂ ਤੇ ਖਰੀਂਡ ਜੰਮ ਜਾਂਦੇ। ਦਾਣਿਆਂ ਦੇ ਇਹ ਸਾਰੇ ਰੂਪ ਆਹਿਸਤਾ ਆਹਿਸਤਾ ਬਦਲਦੇ ਤੇ ਇੱਕ ਵਕਤ ਤੇ ਇੱਕ ਤਰ੍ਹਾਂ ਦੇ ਹੀ ਦਾਣੇ ਮਿਲਦੇ। ਆਮ ਤੌਰ ਤੇ ਕਿਸੇ ਅੰਗ ਨੂੰ ਨਕਾਰਾ ਕਰਕੇ ਜਾਂ ਮਰੀਜ ਦੀ ਜਾਨ ਲੈ ਕੇ ਹੀ ਬਿਮਾਰੀ ਛੱਡਦੀ। ਜੋ ਵਿਰਲਾ ਬਚ ਨਿਕਲਦਾ ਉਹ ਸਾਰੀ ਉਮਰ ਚਿਹਰੇ ਅਤੇ ਸਰੀਰ ਦੇ ਮਾਤਾ ਦੇ ਦਾਗਾਂ ਨਾਲ ਹੀ ਗ੍ਰਹਿਣਿਆ ਰਹਿੰਦਾ।

ਵਿਸ਼ਵ ਸਿਹਤ ਸੰਸਥਾ ਨੇ ਇਨਸਾਨੀਅਤ ਨੂੰ ਇਸ ਭਿਆਨਕ ਰੋਗ ਤੋਂ ਨਿਜਾਤ ਦਿਵਾਉਣ ਦਾ ਪੱਕਾ ਟੀਚਾ ਮਿੱਥ ਲਿਆ। 1967 ਤੋਂ ਲੈ ਕੇ 1979 ਤੱਕ ਇਸ ਸੰਸਥਾ ਦੇ ਅੰਤਰਰਾਸ਼ਟਰੀ ਪੱਧਰ ਤੇ ਸੰਘਰਸ਼ ਸਦਕਾ ਹੀ ਹੁਣ ਚੇਚਕ ਦਾ ਇਸ ਧਰਤੀ ਤੋਂ ਨਾਮੋ ਨਿਸ਼ਾਨ ਹੀ ਮਿਟ ਗਿਆ ਹੈ। ਭਾਰਤ ਵਿੱਚ ਚੇਚਕ ਦਾ ਆਖਰੀ ਰੋਗੀ 17 ਮਈ 1975 ਨੂੰ ਸੂਚੀਦਰਜ ਹੋਇਆ। 5 ਜੁਲਾਈ 1975 ਨੂੰ ਇਹ ਐਲਾਨਿਆ ਗਿਆ ਕਿ ਭਾਰਤ ਵਿੱਚ ਹੁਣ ਚੇਚਕ ਖੇਤਰੀ ਪੱਧਰ ਤੇ ਨਹੀਂ ਫੈਲ ਰਹੀ। ਅਪ੍ਰੈਲ 1977 ਵਿੱਚ ਇੱਕ ਅੰਤਰਰਾਸ਼ਟਰੀ ਕਮਿਸ਼ਨ ਨੇ ਭਾਰਤ ਨੂੰ ਇੱਕ ਚੇਚਕ ਰਹਿਤ ਦੇਸ਼ ਕਰਾਰ ਦੇ ਦਿੱਤਾ। ਦੁਨੀਆਂ ਦਾ ਆਖਰੀ ਕੇਸ 26 ਅਕਤੂਬਰ 1977 ਵਿੱਚ ਸੋਮਾਲੀਆ ਵਿੱਚ ਦੇਖਿਆ ਗਿਆ। 8 ਮਈ 1980 ਨੂੰ ਵਿਸ਼ਵ ਸਿਹਤ ਸੰਸਥਾ ਨੇ ਇਹ ਐਲਾਨ ਕਰ ਦਿੱਤਾ ਕਿ ਚੇਚਕ ਹੁਣ ਦੁਨੀਆਂ ਵਿੱਚੋਂ ਸਦਾ ਲਈ ਕੱਢ ਦਿੱਤੀ ਗਈ ਹੈ।

ਮਨੁੱਖਤਾ ਦਾ ਚੇਚਕ ਤੋਂ ਛੁਟਕਾਰਾ ਚਿਕਿਤਸਾ ਜਗਤ ਦਾ ਇੱਕ ਬਹੁਤ ਵੱਡਾ ਇਤਿਹਾਸਕ ਕਾਰਨਾਮਾ ਸੀ। ਭਾਵੇਂ ਵਾਰ ਵਾਰ ਅਫ਼ਵਾਹਾਂ ਫੈਲਣ ਕਾਰਨ ਵਿਸ਼ਵ ਸਿਹਤ ਸੰਸਥਾ ਪੂਰੀ ਤਰ੍ਹਾਂ ਚੌਕਸ ਹੈ ਪਰ ਪਿਛਲੇ 14 ਸਾਲਾਂ ਵਿੱਚ ਦੁਨੀਆਂ ਵਿੱਚ ਦੁਬਾਰਾ ਚੇਚਕ ਦਾ ਕੋਈ ਰੋਗੀ ਸੂਚੀਦਰਜ ਨਹੀਂ ਹੋਇਆ। ਸੰਸਥਾ ਫਿਰ ਵੀ ਅਵੇਸਲੀ ਨਹੀਂ ਹੈ। ਜਾਨਵਰਾਂ ਅਤੇ ਪ੍ਰਯੋਗਸ਼ਾਲਾਵਾਂ ਤੋਂ ਇਸ ਵਿਸ਼ਾਣੂ ਦੇ ਫਿਰ ਸਿਰ ਚੁੱਕਣ ਦੀ ਹਾਲਤ ਵਿੱਚ ਵਿਸ਼ਵ ਸਿਹਤ ਸੰਸਥਾ ਹਰ ਸਮੇਂ ਕੋਈ ਤੀਹ ਕਰੋੜ ਲੋਕਾਂ ਨੂੰ ਇਸਤੋਂ ਬਚਾਉਣ ਲਈ ਪੂਰੀ ਤਰ੍ਹਾਂ ਵੈਕਸੀਨ ਅਤੇ ਦੋ-ਮੂੰਹੀਆਂ ਸੂਈਆਂ ਨਾਲ ਲੈਸ ਹੈ। ਇਸਦਾ ਪ੍ਰਬੰਧ ਜਨੇਵਾ, ਟੋਰਾਂਟੋ ਅਤੇ ਨਵੀਂ ਦਿੱਲੀ ਵਿੱਚ ਹਰ ਸਮੇਂ ਰਹਿੰਦਾ ਹੈ।

## ਛੋਟੀ ਮਾਤਾ ਜਾਂ ਚਿਕਨ ਪੌਕਸ

'ਛੋਟੀ ਮਾਤਾ' ਇੱਕ ਤੇਜ਼ ਅਤੇ ਜਬਰਦਸਤ ਛੂਤ ਦੀ ਬਿਮਾਰੀ



ਹੈ। ਇਸਦੀ ਵੰਡ ਵਿਸ਼ਵ-ਵਿਆਪਕ ਹੈ ਅਤੇ ਇਹ ਮਹਾਂਮਾਰੀ ਜਾਂ ਖੇਤਰੀ ਬਿਮਾਰੀ ਦੇ ਤੌਰ ਤੇ ਫੈਲ ਸਕਦੀ ਹੈ। ਜ਼ਿਆਦਾਤਰ ਇਸਦਾ ਪ੍ਰਕੋਪ ਜਨਵਰੀ ਤੋਂ ਮਈ ਦੇ ਮਹੀਨਿਆਂ ਤੱਕ ਹੀ ਹੁੰਦਾ ਹੈ। ਛੋਟੀ ਮਾਤਾ ਲਈ ਉਮਰ ਦੀ ਕੋਈ ਬੰਦਿਸ਼ ਨਹੀਂ ਪਰ ਬੱਚੇ ਇਸਤੋਂ ਜ਼ਿਆਦਾ ਪ੍ਰਭਾਵਿਤ ਹੁੰਦੇ ਹਨ। 65% ਰੋਗੀ 5 ਤੋਂ 9 ਸਾਲ ਦੀ ਉਮਰ ਦੇ ਅਤੇ 5% ਪੰਦਰਾਂ ਸਾਲ ਤੋਂ ਉੱਪਰ ਦੇ ਹੋ ਸਕਦੇ ਹਨ।

ਬਾਲਗ ਹੋਣ ਤੱਕ ਕੋਈ ਵਿਰਲਾ ਹੀ ਇਸਦੀ ਮਾਰ ਤੋਂ ਬਚਦਾ ਹੈ। ਵੱਡੀ ਉਮਰ ਵਿੱਚ ਬਿਮਾਰੀ ਦਾ ਰੂਪ ਜ਼ਿਆਦਾ ਭਿਆਨਕ ਹੁੰਦਾ ਹੈ। ਅਗਰ ਛੋਟੀ ਉਮਰ ਵਿੱਚ ਇਹ ਬਿਮਾਰੀ ਹੋ ਜਾਵੇ ਤਾਂ ਉਮਰ ਭਰ ਲਈ ਸਰੀਰ ਅੰਦਰ ਆਪਣੇ ਵਿਰੋਧੀ ਰੱਖਿਅਕ ਕਣ ਛੱਡ ਜਾਂਦੀ ਹੈ। ਫਿਰ ਦੁਬਾਰਾ ਇਸਦੀ ਜਕੜ ਵਿੱਚ ਮਨੁੱਖ ਘੱਟ ਹੀ ਆਉਂਦਾ ਹੈ। ਮਾਂ ਦੇ ਅੰਦਰਲੇ ਰੱਖਿਅਕ ਅਣੂ ਬੱਚੇ ਨੂੰ ਮੁਢਲੇ ਮਹੀਨਿਆਂ ਵਿੱਚ ਬਿਮਾਰੀ ਵਿਰੁੱਧ ਸੁਰੱਖਿਆ ਪ੍ਰਦਾਨ ਕਰਦੇ ਹਨ।

## ਰੋਗ ਦੀ ਲਾਗ

ਛੋਟੀ ਮਾਤਾ 'ਵੇਰੀਸੇਲਾ ਜ਼ੋਸਟਰ' ਵਿਸ਼ਾਣੂ ਰਾਹੀਂ ਸਰੀਰ ਤੇ ਹਮਲਾ ਕਰਦੀ ਹੈ। ਇਹੋ ਵਿਸ਼ਾਣੂ ਮਨੁੱਖ ਵਿੱਚ 'ਜਨੇਊ' (ਹਰਪੀਜ਼ ਜੋਸਟਰ) ਦਾ ਕਾਰਨ ਵੀ ਗਿਣਿਆ ਗਿਆ ਹੈ। ਇਹ ਰੋਗ ਬਿਮਾਰ ਵਿਅਕਤੀ ਤੋਂ ਸਿਹਤਮੰਦ ਵਿਅਕਤੀ ਤੱਕ ਸਾਹ, ਖੰਘ, ਥੁੱਕ ਜਾਂ ਵਿਅਕਤੀਗਤ ਸੰਪਰਕ ਰਾਹੀਂ ਫੈਲਦਾ ਹੈ। ਰੋਗੀ ਸਰੀਰ ਤੇ ਦਾਣੇ ਨਿਕਲਣ ਤੋਂ ਦੋ ਦਿਨ ਪਹਿਲਾਂ ਤੋਂ ਲੈ ਕੇ 4-5 ਦਿਨ ਬਾਅਦ ਤੱਕ ਲਾਗ ਦਾ ਸ੍ਰੋਤ ਬਣਿਆ ਰਹਿੰਦਾ ਹੈ। ਜਦ ਦਾਣਿਆਂ ਤੇ ਖਰਿੰਡ ਆ ਜਾਂਦਾ ਹੈ ਤਾਂ ਲਾਗ ਦਾ ਖਤਰਾ ਨਹੀਂ ਰਹਿੰਦਾ। ਰੋਗੀ ਦੇ ਸੰਪਰਕ ਵਿੱਚ ਆਉਂਦੇ 90% ਸੰਬੰਧੀਆਂ ਨੂੰ ਲਾਗ ਦਾ ਖਤਰਾ ਹੁੰਦਾ ਹੈ।

ਮਰੀਜ਼ ਦੇ ਠੀਕ ਹੋਣ ਉਪਰੰਤ ਇਹ ਵਿਸ਼ਾਣੂ ਪਰਪੋਸ਼ੀ ਦੀਆਂ ਸੰਵੇਦਨਾ ਨਾੜੀਆਂ (Nerves) ਵਿੱਚ ਗੁਪਤ ਤੌਰ ਵਸ ਜਾਂਦਾ ਹੈ। ਇਹ ਕਈ ਦਹਾਕਿਆਂ ਤੱਕ ਵੀ ਢੁਕਵੇਂ ਮੌਕੇ ਦੀ ਉਡੀਕ ਵਿੱਚ ਰਹਿੰਦਾ ਹੈ। ਜਦ ਪਰਪੋਸ਼ੀ ਦੀ ਅੰਦਰੂਨੀ ਸੁਰੱਖਿਆ ਪ੍ਰਣਾਲੀ ਵਧਦੀ ਉਮਰ, ਕਿਸੇ ਰੋਗ ਜਾਂ ਕੁਝ ਦਵਾਈਆਂ ਕਾਰਨ ਕਮਜ਼ੋਰ ਪੈਂਦੀ ਹੈ ਤਾਂ ਵਿਸ਼ਾਣੂ ਕ੍ਰਿਆਸ਼ੀਲ ਹੋ ਉੱਠਦਾ ਹੈ। ਇਹ ਇੱਕ ਜਾਂ ਵੱਧ ਸੰਵੇਦਨਾ ਨਾੜੀਆਂ ਉੱਪਰ ਜਨੇਊ (ਹਰਪੀਜ਼ ਜ਼ੋਸਟਰ) ਦੇ ਰੂਪ ਵਿੱਚ ਉਭਰਦਾ ਹੈ। ਜਨੇਊ ਦੇ ਦਾਣੇ ਛੋਟੀ ਮਾਤਾ ਵਰਗੇ ਹੀ ਹੁੰਦੇ ਹਨ ਪਰ ਇਹ ਸਰੀਰ ਦੇ ਇੱਕ ਪਾਸੇ ਕਿਸੇ ਵੀ ਨਾੜੀ ਦੇ ਵਿਸਤਾਰ ਦੇ ਖੇਤਰ ਵਿੱਚ ਪਾਏ ਜਾਂਦੇ ਹਨ। ਇਨ੍ਹਾਂ ਦੀ ਦਰਦ ਡਾਢੀ ਹੁੰਦੀ ਹੈ। ਕਈ ਵਾਰ ਪ੍ਰਭਾਵਿਤ ਹਿੱਸੇ ਤੇ ਬੁਰਾ ਅਸਰ ਛੱਡ ਜਾਂਦੇ ਹਨ। ਇਹ ਵੀ ਛੂਤ ਦੀ ਬਿਮਾਰੀ ਹੈ ਅਤੇ ਵਿਅਕਤੀਗਤ ਸੰਪਰਕ ਰਾਹੀਂ ਫੈਲਦੀ ਹੈ।

## ਰੋਗ ਦੀਆਂ ਨਿਸ਼ਾਨੀਆਂ

ਰੋਗ ਦਾ ਪੱਕਣ ਸਮਾਂ ਆਮ ਤੌਰ ਤੇ 10 ਤੋਂ 21 ਦਿਨ ਹੁੰਦਾ ਹੈ। ਸ਼ੁਰੂ ਵਿੱਚ ਪਿੱਠ ਦਰਦ, ਸਰੀਰ ਦੇ ਟੁੱਟਣ ਅਤੇ ਕਾਂਬੇ ਨਾਲ ਹਲਕਾ ਬੁਖਾਰ ਚੜ੍ਹਦਾ ਹੈ। ਬੁਖਾਰ 38° ਤੋਂ 39° ਸੈਂਟੀਗ੍ਰੇਡ ਦੇ ਵਿੱਚ ਹੀ ਰਹਿੰਦਾ ਹੈ। ਬੁਖਾਰ ਦੇ ਪਹਿਲੇ ਦਿਨ ਹੀ ਸਰੀਰ ਤੇ ਦਾਣੇ ਨਿਕਲਣੇ ਸ਼ੁਰੂ ਹੋ ਜਾਂਦੇ ਹਨ। ਛੋਟੀ ਮਾਤਾ ਵਿੱਚ ਪਹਿਲੇ ਦਾਣੇ ਪਿੱਠ, ਛਾਤੀ, ਪੇਟ ਤੇ ਕਾਫ਼ੀ ਮਾਤਰਾ ਵਿੱਚ ਉੱਭਰਦੇ ਹਨ। ਫਿਰ ਇਹ ਚਿਹਰੇ, ਬਾਹਵਾਂ, ਅਤੇ ਲੱਤਾਂ ਤੇ ਘੱਟ ਗਿਣਤੀ ਵਿੱਚ ਉੱਭਰਦੇ ਹਨ। ਇਹ ਹੱਥਾਂ ਅਤੇ ਪੈਰਾਂ ਦੀਆਂ ਤਲੀਆਂ 'ਤੇ ਨਹੀਂ ਹੁੰਦੇ। ਇਹ ਸਭ ਨਿਸ਼ਾਨੀਆਂ ਚੇਚਕ ਤੋਂ ਬਿਲਕੁਲ ਉਲਟ ਹਨ ਜਿਸ ਵਿੱਚ ਸਰੀਰ ਦਾ ਬਾਹਰਲਾ ਭਾਗ ਜਿਵੇਂ ਕਿ ਚਿਹਰਾ, ਲੱਤਾਂ, ਬਾਹਵਾਂ ਤੇ ਤਲੀਆਂ ਜ਼ਿਆਦਾ ਤੌਰ ਤੇ ਪ੍ਰਭਾਵਿਤ ਹੁੰਦੀਆਂ ਹਨ।

ਦਾਣੇ ਪਹਿਲਾਂ ਸਿਰਫ਼ ਲਾਲੀ ਦੇ ਰੂਪ ਵਿੱਚ ਉੱਭਰਦੇ ਹਨ। ਫਿਰ ਇਹ ਮੋਟੇ ਹੋ ਜਾਂਦੇ ਹਨ ਅਤੇ ਇਨ੍ਹਾਂ ਵਿੱਚ ਪਾਣੀ ਪੈ ਜਾਂਦਾ ਹੈ। ਇਹ ਉੱਪਰਲੀ ਚਮੜੀ ਵਿੱਚ ਹੀ ਹੋਣ ਸਦਕਾ ਤਰੇਲ ਦੀਆਂ ਬੂੰਦਾਂ ਵਾਂਗ ਜਾਪਦੇ ਹਨ। ਫਿਰ ਇਨ੍ਹਾਂ ਵਿੱਚ ਪਾਕ ਭਰ ਜਾਂਦੀ ਹੈ ਅਤੇ ਜਲਦੀ ਹੀ ਇਹ ਸੁੱਕ ਕੇ ਖਰੀਂਡ ਬਣ ਜਾਂਦੇ ਹਨ। ਦਾਣੇ ਇਹ ਸਾਰੇ ਰੂਪ ਜਲਦੀ ਜਲਦੀ ਬਦਲਦੇ ਹਨ ਅਤੇ ਦੂਸਰੇ ਦਿਨ ਹੀ ਖਰੀਂਡ ਦਾ ਰੂਪ ਧਾਰਨ ਕਰ ਲੈਂਦੇ ਹਨ। ਦਾਣਿਆਂ ਦੇ ਨਵੇਂ ਪੂਰ 3-4 ਦਿਨ ਤੱਕ ਉੱਭਰਦੇ ਰਹਿੰਦੇ ਹਨ। ਇਸ ਕਾਰਨ ਹਰ ਰੂਪ ਦੇ ਦਾਣੇ ਸਰੀਰ ਦੇ ਇੱਕੋ ਹਿੱਸੇ ਵਿੱਚ ਇੱਕੋ ਵਕਤ ਹੀ ਦੇਖੇ ਜਾ ਸਕਦੇ ਹਨ। ਚੇਚਕ ਵਿੱਚ ਇਸ ਤਰ੍ਹਾਂ ਨਹੀਂ ਹੁੰਦਾ ਅਤੇ ਇੱਕ ਵਕਤ ਤੇ ਇੱਕ ਰੂਪ ਦੇ ਦਾਣੇ ਹੀ ਸਰੀਰ ਤੇ ਮਿਲਦੇ ਹਨ। ਦਾਣਿਆਂ ਦੇ ਹਰ ਨਵੇਂ ਪੂਰ ਵੇਲੇ ਬੁਖਾਰ ਆਉਂਦਾ ਹੈ। ਦਾਣਿਆਂ ਵਿੱਚ ਪਾਕ ਪੈਣ ਵੇਲੇ ਬੁਖਾਰ 40°C ਤੱਕ ਵੀ ਜਾ ਸਕਦਾ ਹੈ।

ਦਾਣੇ ਅੱਖਾਂ, ਮੂੰਹ, ਗਲਾ ਅਤੇ ਗ੍ਰਾਸ ਨਲੀ ਦੀ ਅੰਦਰੂਨੀ ਝਿੱਲੀ ਤੇ ਉੱਭਰ ਕੇ ਜਲਦੀ ਹੀ ਜ਼ਖਮ ਬਣ ਜਾਂਦੇ ਹਨ। ਕਈ ਵਾਰ ਖੂਨੀ ਮਾਤਾ (ਵੇਰੀਸੇਲਾ ਬੁਲੋਜ਼ਾ) ਦੇ ਰੂਪ ਵਿੱਚ ਸਰੀਰ ਦੇ ਦਾਣਿਆਂ, ਮੂੰਹ, ਅੰਤੜੀਆਂ ਜਾਂ ਅੱਖਾਂ ਵਿੱਚੋਂ ਖੂਨ ਸਿੰਮਦਾ ਹੈ। 4 ਤੋਂ 7 ਦਿਨਾਂ ਵਿੱਚ ਸਰੀਰ ਦੇ ਸਾਰੇ ਦਾਣਿਆਂ ਤੇ ਖਰੀਂਡ ਆ ਜਾਂਦੇ ਹਨ ਜੋ 5 ਤੋਂ 20 ਦਿਨਾਂ ਬਾਅਦ ਝੜ ਜਾਂਦੇ ਹਨ। ਬਾਲਗਾਂ ਵਿੱਚ ਛੋਟੀ ਮਾਤਾ ਦਾ ਹਮਲਾ ਜ਼ਿਆਦਾ ਜ਼ੋਰ ਨਾਲ ਹੁੰਦਾ ਹੈ। ਬੱਚਿਆਂ ਦੀ ਬਨਿਸਬਤ ਬੁਖਾਰ

ਕਾਫ਼ੀ ਤੇਜ਼ ਹੋ ਜਾਂਦਾ ਹੈ ਅਤੇ ਦਾਣੇ ਵੀ ਜਿਆਦਾ ਮਾਤਰਾ ਵਿੱਚ ਨਿਕਲਦੇ ਹਨ।

### ਬਿਮਾਰੀ ਵਿੱਚ ਨਵੀਆਂ ਉਲਝਣਾਂ

ਜਿਆਦਾਤਰ ਰੋਗ ਆਪਣਾ ਵਕਤ ਭੋਗ ਕੇ ਖ਼ੁਦ ਹੀ ਖਤਮ ਹੋ ਜਾਂਦਾ ਹੈ। ਅਗਰ ਰੋਗੀ ਦੀ ਸਫ਼ਾਈ, ਖੁਰਾਕ ਅਤੇ ਇਲਾਜ ਦਾ ਪੂਰਾ ਧਿਆਨ ਰੱਖਿਆ ਜਾਵੇ ਤਾਂ ਉਹ ਰੋਗ ਦੀਆਂ ਉਲਝਣਾਂ ਤੋਂ ਬਚ ਜਾਂਦਾ ਹੈ। ਅਗਰ ਸਰੀਰਕ ਸਫ਼ਾਈ ਨਾ ਰੱਖੀ ਜਾਵੇ ਤਾਂ ਅੰਗੂਰ ਬਣ ਰਹੇ ਦਾਣਿਆਂ ਤੇ ਬਾਹਰੀ ਜੀਵਾਣੂ ਹਮਲਾ ਕਰ ਸਕਦੇ ਹਨ। ਬਾਲੰਗਾਂ ਵਿੱਚ ਰੋਗ ਜ਼ੋਰਦਾਰ ਹੋਣ ਕਰਕੇ ਉਲਝਣਾਂ ਵੀ ਜਿਆਦਾ ਹੀ ਪੈਂਦੀਆਂ ਹਨ। ਖੂਨੀ ਮਾਤਾ ਗੰਭੀਰ ਰੂਪ ਧਾਰਨ ਕਰ ਸਕਦੀ ਹੈ। 15% ਰੋਗੀਆਂ ਵਿੱਚ ਨਿਮੋਨੀਏ ਦੀ ਸ਼ਿਕਾਇਤ ਹੋ ਜਾਂਦੀ ਹੈ। ਰੋਗ ਦਾ ਮਾੜਾ ਅਸਰ ਅੱਖਾਂ, ਦਿਮਾਗ, ਗੁਰਦੇ, ਦਿਲ ਅਤੇ ਜੋੜਾਂ ਤੇ ਵੀ ਹੋ ਸਕਦਾ ਹੈ। ਗਰਭਵਤੀ ਇਸਤਰੀਆਂ ਨੂੰ ਛੋਟੀ ਮਾਤਾ ਹੋਣ ਤੇ ਇਸਦਾ ਪ੍ਰਭਾਵ ਨਵਜੰਮੇ ਬਾਲ ਤੇ ਵੀ ਪੈ ਸਕਦਾ ਹੈ ਜਿਸਦੇ ਸਿੱਟੇ ਵਜੋਂ ਜਮਾਂਦਰੂ ਨੁਕਸ ਪੈਣ ਦਾ ਖਤਰਾ ਵਧ ਜਾਂਦਾ ਹੈ।

### ਇਲਾਜ ਅਤੇ ਬਚਾਉ

ਵੇਰੀਸੇਲਾ ਵਿਸ਼ਾਣ ਉਤੇ ਸਿੱਧੇ ਤਰ ਤ ਅਸਰ ਕਰਨ ਵਾਲਾ ਕੋਈ ਇਲਾਜ ਅਜੇ ਪੂਰੀ ਤਰ੍ਹਾਂ ਹੋਂਦ ਵਿੱਚ ਨਹੀਂ ਆਇਆ। ਰੋਗ ਖ਼ੁਦ ਹੀ ਖਤਮ ਹੋ ਜਾਂਦਾ ਹੈ। ਸਾਡਾ ਮੁੱਖ ਟੀਚਾ ਰੋਗੀ ਨੂੰ ਤਕਲੀਫ਼ ਤੋਂ ਰਾਹਤ ਦੇਣਾ ਅਤੇ ਹੋਰ ਉਤਪੰਨ ਹੁੰਦੀਆਂ ਉਲਝਣਾਂ ਤੋਂ ਬਚਾਉਣਾ ਹੈ। ਦਾਣਿਆਂ ਤੇ ਠੰਢੀਆਂ ਪੱਟੀਆਂ ਤੇ ਕੈਲਾਮੀਨ ਲੋਸ਼ਨ ਠੰਡ ਪਾਉਂਦੇ ਹਨ। ਅਗਰ ਦਾਣਿਆਂ ਤੇ ਪਏ ਖਰੀਂਡ ਜਿਆਦਾ ਹੋਣ ਤਾਂ ਲਾਲ ਦੁਆਈ ਦੇ ਹਲਕੇ ਘੋਲ ਦੀਆਂ ਪੱਟੀਆਂ ਲਾਹੇਵੰਦ ਸਾਬਿਤ ਹੁੰਦੀਆਂ ਹਨ। ਰੋਗੀ ਨੂੰ ਜੀਵਾਣੂ ਹਮਲੇ ਤੋਂ ਬਚਾਉਣ ਲਈ ਜੀਵਾਣੂ ਨਾਸ਼ਕ ਦਵਾਈਆਂ ਦਿੱਤੀਆਂ ਜਾਂਦੀਆਂ ਹਨ। ਖਾਰਸ਼-ਰੁਕਣ ਦੀਆਂ ਦਵਾਈਆਂ ਜਿਸ ਤਰ੍ਹਾਂ ਕਿ ਏਵਲ, ਪੋਲਾਰਮੀਨ ਦੀ ਵਰਤੋਂ ਰੋਗੀ ਨੂੰ ਆਰਾਮ ਦਿੰਦੀਆਂ ਹਨ। ਛੋਟੀ ਮਾਤਾ ਦੇ ਜ਼ੋਰਦਾਰ ਹਮਲੇ ਵਿੱਚ ਇੱਕ ਵਿਸ਼ਾਣੂ-ਵਿਰੋਧੀ ਦਵਾਈ 'ਏਸਾਈਕਲੋਵੀਰ' ਵਰਤੀ ਜਾ ਸਕਦੀ ਹੈ। ਇਹ ਮਹਿੰਗੀ ਹੈ ਪਰ ਅਸਰਦਾਇਕ ਹੈ। ਉਲਝਣਾਂ ਤੇ ਸਮੇਂ ਸਿਰ ਕਾਬੂ ਪਾਉਣ ਲਈ ਮਰੀਜ਼ ਦਾ ਨਿਰੀਖਣ ਲਗਾਤਾਰ ਕਿਸੇ ਯੋਗ ਚਿਕਿਤਸਕ ਤੋਂ ਕਰਵਾਉਣਾ ਜ਼ਰੂਰੀ ਹੈ।

ਰੋਗੀ ਦੇ ਸੰਪਰਕ ਵਿੱਚ ਆਉਂਦੇ ਬੱਚਿਆਂ ਤੇ ਹੋਰ ਸਬੰਧੀਆਂ ਨੂੰ ਇਸਦੀ ਲਾਗ ਤੋਂ ਬਚਾਉਣ ਲਈ ਰੋਗੀ ਨੂੰ ਪਹਿਲੇ ਛੇ ਦਿਨ ਅਲੱਗ ਰੱਖਣਾ ਬੇਹਤਰ ਹੋਵੇਗਾ। ਛੋਟੇ ਤੇ ਕਮਜ਼ੋਰ ਬੱਚਿਆਂ ਨੂੰ 'ਗਾਮਾਗਲੋਬੂਲੀਨ' ਦੀ ਵਰਤੋਂ ਰੋਗ ਦੀ ਲਾਗ ਤੋਂ ਬਚਾਅ ਸਕਦੀ ਹੈ। ਛੋਟੀ ਮਾਤਾ ਦੀ ਵੈਕਸੀਨ ਦੀ ਕੋਈ ਗੰਭੀਰ ਖੋਜ ਕਰਨ ਦੀ ਜ਼ਰੂਰਤ ਨਹੀਂ ਸਮਝੀ ਗਈ। ਜਪਾਨ ਵਿੱਚ ਇੱਕ ਵੈਕਸੀਨ ਫਿਰ ਵੀ ਖੋਜ ਅਧੀਨ ਹੈ। ਵੈਕਸੀਨ ਬਾਰੇ ਗੰਭੀਰ ਨਾ ਹੋਣ ਦਾ ਇੱਕ ਕਾਰਨ ਇਹ ਵੀ ਹੈ ਕਿ ਜੇ ਬਚਪਨ ਵਿੱਚ ਵੈਕਸੀਨ ਦੇ ਕੇ ਰੋਗ ਅੱਗੇ ਪਾ ਦਿੱਤਾ ਜਾਵੇ ਤਾਂ ਬਾਲਗ ਉਮਰੇ ਇਹ ਰੋਗ ਗੰਭੀਰ ਹਾਲਤ ਵਿੱਚ ਹੀ ਉਭਰੇਗਾ। ਜੇ ਇਹ ਬਚਪਨ ਵਿੱਚ ਹੀ ਹੋ ਮੁੱਕੇ ਤਾਂ ਉਮਰ ਭਰ ਲਈ ਸੁਰੱਖਿਆ ਪ੍ਰਦਾਨ ਕਰ ਦੇਂਦਾ ਹੈ। ਜੇ ਵੈਕਸੀਨ ਵਜੋਂ ਦਿੱਤੇ ਅਕ੍ਰਿਆਸ਼ੀਲ ਵਿਸ਼ਾਣੂ ਸੁਰੱਖਿਆ ਦੇਣ ਦੀ ਜਗ੍ਹਾ ਗੁਪਤ ਰੂਪ ਵਿੱਚ ਸਰੀਰ ਅੰਦਰ ਹੀ ਪਨਾਹ ਲੈ ਲੈਣ ਤਾਂ ਬਾਅਦ ਵਿੱਚ ਇਹ ਆਮ ਨਾਲੋਂ ਜ਼ੋਰਾਵਰ 'ਜਨੇਊ' (ਹਰਪੀਜ਼ ਜੋਸਟਰ) ਦੇ ਰੂਪ ਵਿੱਚ ਉੱਘੜ ਸਕਦੇ ਹਨ।

### ਗਲਤ ਧਾਰਨਾਵਾਂ

ਕੁਝ ਪ੍ਰਚੱਲਤ ਧਾਰਨਾਵਾਂ, ਜਿਸ ਤਰ੍ਹਾਂ ਕਿ ਇਸ ਰੋਗ ਵਿੱਚ ਕੋਈ ਦਵਾਈ ਨਹੀਂ ਦੇਣੀ ਜਾਂ ਰੋਗੀ ਦੀ ਮੌਜੂਦਗੀ ਵਿੱਚ ਸਬਜ਼ੀ ਨੂੰ ਤੜਕਾ ਨਹੀਂ ਲਾਉਣਾ, ਵਿਗਿਆਨਕ ਤੌਰ ਤੇ ਨਿਰਮੂਲ ਹਨ। ਚਿਕਿਤਸਕ ਦੀ ਸਲਾਹ ਨਾਲ ਦਿੱਤੀਆਂ ਦਵਾਈਆਂ ਰੋਗ ਵਿੱਚ ਉਤਪੰਨ ਹੋਣ ਵਾਲੀਆਂ ਉਲਝਣਾਂ ਤੋਂ ਰੋਗੀ ਦਾ ਬਚਾਅ ਕਰਦੀਆਂ ਹਨ। ਤੜਕਾ ਨਾ ਲਾਉਣ ਦਾ ਅਧਾਰ ਮੂੰਹ, ਗਲਾ ਅਤੇ ਗਰਾਸ ਨਲੀ ਦੀ ਝਿੱਲੀ ਦੇ ਜ਼ਖਮਾਂ ਤੇ ਧੂੰਏਂ ਦਾ ਗਲਤ ਅਸਰ ਹੋ ਸਕਦਾ ਹੈ। ਅਗਰ ਰੋਗੀ ਖੁੱਲ੍ਹੇ ਹਵਾਦਾਰ ਕਮਰੇ ਵਿੱਚ ਰੱਖਿਆ ਜਾਵੇ ਤਾਂ ਇਨ੍ਹਾਂ ਪ੍ਰਹੇਜ਼ਾਂ ਦੀ ਕੋਈ ਜ਼ਰੂਰਤ ਨਹੀਂ। ਬਿਮਾਰੀ ਤੋਂ ਬਾਅਦ ਕਿਸੇ ਤਰ੍ਹਾਂ ਦੀ ਪੂਜਾ ਕਰਨੀ ਸਿਰਫ਼ ਆਪਣਾ ਵਿਸ਼ਵਾਸ ਹੀ ਹੈ। ਕੋਈ ਵੀ ਮਾਤਾ ਆਪਣੇ ਬੱਚੇ ਦਾ ਬੁਰਾ ਨਹੀਂ ਲੋਚਦੀ।

---

ਕਾਵਿ ਵਿਅੰਗ

### ਸੰਗਤਾਂ ਨੂੰ ਉਪਦੇਸ਼

ਲੈ ਇੱਕੀ ਸੌ ਸੰਤਾਂ ਵਿਖਿਆਨ ਕੀਤਾ,
ਮਾਇਆ ਨਾਗਣੀ ਦਾ ਕਰੋ ਤਿਆਗ ਭਾਈ।
ਵਿਹਲੇ ਰਹਿ ਕੇ ਕਿਰਤ ਉਪਦੇਸ਼ ਦਿੱਤਾ,
ਕਰੋ ਸੇਵਾ ਤੇ ਲਵੋ ਪ੍ਰਸ਼ਾਦ ਭਾਈ।
ਅਸਲਾ ਇਸੇ ਲਈ ਰੱਖਿਆ ਚੇਲਿਆਂ ਨੇ,
ਬਾਣੀ ਆਖਦੀ ਮੌਤ ਨੂੰ ਰਖੋ ਯਾਦ ਭਾਈ।
ਕਾਰ, ਕੋਠੀ, ਗਹਿਣੇ, ਸੂਟ ਕਰੋ ਦਾਨ ਸਾਨੂੰ,
ਭੁੱਖੀ ਰਹਿਣ ਦਿਉ ਘਰੇ ਔਲਾਦ ਭਾਈ।

ਸ਼ਮਸ਼ੇਰ





# ਦਿਨੋ ਦਿਨ ਵਧ ਰਿਹਾ ਕਮਲਵਾ (Dementia)

ਬਲਵਿੰਦਰ ਬਰਨਾਲਾ

ਜ਼ਿੰਦਗੀ ਦੇ ਹਰ ਖੇਤਰ ਅੰਦਰ ਵਿਗਿਆਨ ਦੀ ਹੁੰਦੀ ਜਾ ਰਹੀ ਤੀਬਰ ਪ੍ਰਵੇਸ਼ਗੀ ਕਾਰਨ ਮਨੁੱਖ ਦਾ ਜੀਵਨ ਦਿਨੋ-ਦਿਨ ਸਧਾਰਨ ਤੋਂ ਗੁੰਝਲਦਾਰਤਾ ਵੱਲ ਪੁਲਾਘਾਂ ਪੁਟਦਾ ਜਾ ਰਿਹਾ ਹੈ। ਜਿੱਥੇ ਜੀਵਨ ਦੇ ਰਹੱਸ ਉੱਪਰ ਅਧਿਆਤਮਕ ਪਹੁੰਚ ਦਿਨੋਂ-ਦਿਨ ਪੇਤਲੀ ਪੈਂਦੀ ਜਾ ਰਹੀ ਹੈ। ਇਸੇ ਰਹੱਸ ਦੇ ਪਰਦੇ ਵਿਗਿਆਨਕ ਪਹੁੰਚਾਂ ਅਤੇ ਪ੍ਰਾਪਤੀਆਂ ਦੁਆਰਾ ਇੱਕ ਇੱਕ ਕਰਕੇ ਹਟਾਏ ਜਾ ਰਹੇ ਹਨ। ਵਿਗਿਆਨ ਨਿਰੰਤਰ ਖੋਜਾਂ ਦਾ ਇੱਕ ਨਾ ਰੁਕਣ ਵਾਲਾ ਵਰਤਾਰਾ ਹੈ। ਵਿਗਿਆਨ ਵਲੋਂ ਮਨੁੱਖ ਦੇ ਜੀਵਨ ਨੂੰ ਸੁਖਾਲਾ ਬਣਾਉਣ ਲਈ ਅਤੇ ਮਨੁੱਖ ਦੀਆਂ ਖਾਹਿਸ਼ਾਂ ਨੂੰ ਪੂਰਾ ਕਰਨ ਲਈ ਮਨੁੱਖ ਦੀ ਉਸਾਰੂ ਪਹੁੰਚ 'ਚੋਂ ਜਨਮ ਲੈਕੇ ਮਨੁੱਖ ਦੀ ਚੇਤਨਾ ਨੂੰ ਧੁਰ ਅੰਦਰ ਤੱਕ ਜਾ ਟੁੰਬਿਆ ਹੈ। ਮਨੁੱਖਾਂ ਅੰਦਰ ਹਰ ਖੇਤਰ ਵਿੱਚ ਆਪਣੀ ਭਰਵੀਂ ਹਾਜ਼ਰੀ ਲਵਾਉਣ ਅਤੇ ਹਰ ਸਹੂਲਤ ਜੋ ਵਿਗਿਆਨ ਨੇ ਪੈਦਾ ਕੀਤੀ ਹੈ ਦਾ ਆਨੰਦ ਮਾਨਣ ਦੀ ਹੋੜ, ਦਿਮਾਗ ਅੰਦਰ ਵਧ ਰਹੀ ਸੁਚੇਤਤਾ ਕਾਰਨ, ਵਧਦੀ ਜਾ ਰਹੀ ਹੈ। ਹਰ ਮਨੁੱਖ ਦੀ ਪਹੁੰਚ ਅਤੇ ਪ੍ਰਾਪਤੀ ਵਿਚਕਾਰ ਅਨੇਕਾਂ ਅੜਿੱਕੇ ਹਨ, ਬੇਵਸੀਆਂ ਹਨ, ਮਜਬੂਰੀਆਂ ਹਨ। ਉਹ ਅਕਾਸ਼ੀ ਉਡਾਰੀਆਂ ਤਾਂ ਮਾਰਨਾਂ ਚਾਹੁੰਦਾ ਹੈ ਪ੍ਰੰਤੂ ਅਕਾਸ਼ੀ ਉਡਾਰੀਆਂ ਲਈ ਲੋੜੀਂਦੇ ਸਾਧਨ ਹਰੇਕ ਮਨੁੱਖ ਦੇ ਵੱਸ ਦੀ ਗੱਲ ਨਹੀਂ। ਸਮਾਜਿਕ ਅਸਾਵਾਂਪਣ, ਸਰਮਾਏ ਦੀ ਕਾਣੀ ਵੰਡ, ਵਿਤਕਰੇਬਾਜ਼ੀ, ਮਨੁੱਖ ਦਾ ਮਨੁੱਖ ਦੁਆਰਾ ਸ਼ੋਸ਼ਣ ਆਦਿ ਅਨੇਕਾਂ ਅੰਕੁਸ਼ ਹਨ, ਰੁਕਾਵਟਾਂ ਹਨ ਜੋ ਮਨੁੱਖ ਦੀ ਉਸਾਰੂ ਕਲਪਣਾ ਅਤੇ ਕੁਝ ਕਰ ਵਿਖਾਉਣ ਦੀਆਂ ਸਮੱਰਥਾਵਾਂ ਨੂੰ ਦੱਬੀਆਂ ਹੀ ਰਹਿਣ ਦਿੰਦੀਆਂ ਹਨ। ਪਖੰਡੀ ਅਧਿਆਤਮਵਾਦੀਆਂ ਦਾ ਵਿਛਾਇਆ ਅੰਧਵਿਸ਼ਵਾਸੀ ਗੈਰ ਉਪਜਾਊ ਤੰਦੂਆ ਜਾਲ ਮਨੁੱਖੀ ਸਮਝ ਨੂੰ ਕੁਰਾਹੇ ਪਾ ਕੇ ਇੱਕ ਸਮੂਹਕ ਮਨੋ ਭਰਮ, ਭਰਾਂਤੀ ਵਿੱਚ ਜਾ ਧਕੇਲਤਾ ਹੈ। ਮਨੁੱਖ ਖਾਹਸ਼ਾਂ ਦੀ ਪੂਰਤੀ ਚਾਹੁੰਦਾ ਹੈ। ਇਸ ਕੁਰਾਹੇ ਪੈਕੇ ਉਸਦੀਆਂ ਖਾਹਸ਼ਾਂ ਦੀ ਪੂਰਤੀ ਕਿਸੇ ਤਰ੍ਹਾਂ ਵੀ ਸੰਭਵ ਨਹੀਂ। ਜਦ ਉਸਦਾ ਇਹ ਕੁਰਾਹੇ ਪਿਆ ਭਰਮਜਾਲ ਪਾਸੇ ਹਟਦਾ ਹੈ ਤਾਂ ਉਹ ਵਿਗਿਆਨਕ ਚਾਨਣੀ ਅੱਗੇ ਆਪਣੇ ਆਪ ਨੂੰ ਬੌਣਾ ਮਹਿਸੂਸ ਕਰਕੇ ਅਤੇ ਦੂਸਰਿਆਂ ਤੋਂ ਪਛੜਨ ਕਾਰਨ ਹੀਣ-ਭਾਵਨਾ, ਛੋਟੇਪੁਣੇ ਦਾ ਸ਼ਿਕਾਰ ਹੋਕੇ ਮਾਨੀਸਕ ਉਲਝਣਾਂ ਵਿੱਚ ਧਸਦਾ ਜਾਂਦਾ ਹੈ। ਇਸਤੋਂ ਪਹਿਲਾਂ ਕਿ ਅਸੀ ਮਨੁੱਖ ਅੰਦਰ ਵਧ ਰਹੇ ਕਮਲਵਾ ਜਾਂ ਪਾਗਲਪੁਣੇ ਬਾਰੇ ਕਾਰਨਾਂ ਦੀ ਤਹਿ ਤੱਕ ਜਾਈਏ, ਸਾਨੂੰ ਇਸ ਕਮਲਵਾ (Dementia) ਬਾਰੇ ਸਪਸ਼ਟ ਸਮਝ ਤਹਿ ਕਰ ਲੈਣੀ ਚਾਹੀਦੀ ਹੈ। ਅਸੀਂ ਹਰ ਬੇਥਵੀਆਂ ਮਾਰਨ ਵਾਲੇ ਮਨੁੱਖ ਨੂੰ ਕਮਲੇ ਦੀ ਸ਼ਬਦੀ ਸੰਗਿਆ ਤਾਂ ਦੇ ਸਕਦੇ ਹਾਂ ਪਰੰਤੂ ਹਰੇਕ ਨੂੰ ਕਮਲਵਾ ਦੀ ਬੀਮਾਰੀ ਦਾ ਸ਼ਿਕਾਰ ਸਮਝ ਬੈਠਣਾ ਇੱਕ ਭੁੱਲ ਹੈ।

ਕਮਲਵਾ ਦੀ ਬੀਮਾਰੀ ਅਸਲ 'ਚ ਇੱਕੋ ਬੀਮਾਰੀ ਨਹੀਂ, ਅਨੇਕਾਂ ਮਾਨਸਿਕ ਉਲਝਣਾਂ ਦਾ ਸਮੂਹ ਹੈ। ਕਮਲਵਾ ਮਨੁੱਖ ਦੇ ਵਿਚਾਰਾਂ, ਭਾਵਨਾਵਾਂ ਅਤੇ ਵਰਤਾਉ ਵਿੱਚ ਆਇਆ ਉਖੇੜਾ ਹੈ, ਖਿੰਡਾਅ ਹੈ। ਇਸਨੂੰ ਯੂਨਾਨੀ ਭਾਸ਼ਾ ਵਿੱਚ 'ਸਕੀਜ਼ੋਫਰੇਨੀਆਂ' ਦੀ ਸੰਗਿਆ ਦਿੱਤੀ ਗਏ. ਹੈ। 'ਸ਼ਕੀਜ਼ੋ' + 'ਫਰੇਨੀਆ' ਦਾ ਅਰਥ ਹੈ ਖਿੰਡਾਅ + ਮਨ, ਭਾਵ ਮਾਨਸਿਕ-ਖਿੰਡਾਅ। ਪਹਿਲੀ ਵਾਰ ਇਸਨੂੰ ਸਵਿੱਸ ਮਨੋਵਿਗਿਆਨੀ ਯੂਜ਼ਨ ਬਲਿਊਲਰ ਨੇ 1911 ਈ. ਵਿੱਚ ਵਰਤਿਆ। ਉਸ ਅਨੁਸਾਰ ਪਾਗਲਪੁਣਾ ਅਸਲੋਂ ਸੋਚਣ ਸਬੰਧੀ ਮਾਨਸਿਕ ਵਰਤਾਰੇ ਦਾ ਖਿੰਡ-ਪੁੰਡ ਜਾਣਾ ਹੀ ਹੈ।

ਜਿਸਤਰ੍ਹਾਂ ਉੱਪਰ ਦੱਸਿਆ ਗਿਆ ਹੈ ਕਿ ਅਸੀਂ ਹਰੇਕ ਬੇਥਵੀਆਂ ਮਾਰਨ ਵਾਲੇ ਮਨੁੱਖ ਨੂੰ ਸਧਾਰਨ ਭਾਸ਼ਾ ਵਿੱਚ ਬੇਸ਼ੱਕ ਪਾਗਲ ਵਿਅਕਤੀ ਦੀ ਸੰਗਿਆ ਦੇ ਦਿੰਦੇ ਹਾਂ, ਪਰੰਤੂ ਹਰੇਕ ਬੇਥਵੀਆਂ ਮਾਰਨ ਵਾਲੇ ਨੂੰ ਕਮਲਵਾ ਦੀ ਮਾਨਸਿਕ ਬੀਮਾਰੀ ਦਾ ਮਰੀਜ਼ ਨਹੀਂ ਕਹਿਆ ਜਾ ਸਕਦਾ। ਅਮਰੀਕੀ ਮਨੋਚਿਕਿਤਸਕ ਸੰਸਥਾ ਨੇ ਵੀ ਇਸ ਵਖਰੇਵੇਂ ਬਾਰੇ ਦੱਸਿਆ ਹੈ। ਉਹਨਾਂ ਅਨੁਸਾਰ ਵਿਖੰਡਿਤ-ਸ਼ਖਸ਼ੀਅਤ ਵਾਲੇ ਵਿਕਾਰਾਂ ਨੂੰ ਕਮਲਵਾ ਵਾਲੇ ਵਿਕਾਰਾਂ ਤੋਂ ਵਖਰਾਇਆ ਜਾਣਾ ਜ਼ਰੂਰੀ ਹੈ। ਭਾਵੇਂ ਵਿਖੰਡਿਤ ਸ਼ਖਸੀ ਵਿਕਾਰਾਂ ਦਾ ਸਬੰਧ, ਉਸਦੀਆਂ ਰੁਚੀਆਂ ਅਤੇ ਵਰਤਾਅ ਨਾਲ ਕਿਉਂ ਨਾ ਹੋਵੇ, ਭਾਵ ਦੂਸਰਿਆਂ ਦੇ ਸਾਥ ਤੋਂ ਕੰਨੀ ਕਤਰਾਉਣਾ, ਸੰਸਾਰਕ ਗੱਲਾਂ ਤੋਂ ਉਕਤਾਉਣਾ, ਲਗਾਤਾਰ ਚਿੰਤਾਵਾਂ ਦਾ ਸ਼ਿਕਾਰ ਬਣਨਾ ਆਦਿ। ਕਮਲਵਾ ਦੇ ਅਸਲੀ ਮਰੀਜ਼ ਅਸਲੋਂ ਗਿਆਨ ਇੰਦਰੀਆਂ ਦੇ ਇੱਕ ਭਰਮਜਾਲ ਵਿੱਚੋਂ ਗੁਜ਼ਰਦੇ ਹਨ ਜੋ ਵਿਖੰਡਿਤ ਸ਼ਖਸੀਅਤਾਂ ਵਿੱਚ ਨਹੀਂ ਹੁੰਦਾ ਹੈ। ਕਮਲਵਾ ਦੇ ਮਰੀਜ਼ ਨੂੰ ਕਿਸੇ ਵਸਤੂ ਦੀ ਅਣਹੋਂਦ ਦੇ ਬਾਵਜੂਦ ਉਸਦੇ ਦਿਸਦੇ ਹੋਣ ਦਾ ਭਰਮ ਹੁੰਦਾ ਹੈ। ਕਿਸੇ ਅਵਾਜ਼ਾਂ ਦੀ ਅਣਹੋਂਦ ਦੇ ਬਾਵਜੂਦ ਉਹਨੂੰ ਅਵਾਜ਼ਾਂ ਆਉਂਦੀਆਂ ਪ੍ਰਤੀਤ ਹੁੰਦੀਆਂ ਹਨ। ਇਸ ਵਖਰੇਵੇਂ ਨੂੰ ਹੋਰ ਵਧੇਰੇ ਸਪਸ਼ਟ ਕਰਨ ਲਈ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ। ਅਕਸਰ ਅਸੀ ਅਜਿਹੇ ਮਨੁੱਖ ਦੇਖਦੇ ਹਾਂ ਜੋ ਵਿਵਹਾਰ ਦੇ ਬਹੁਤ

ਕੋਰੇ ਹੁੰਦੇ ਹਨ ਭਾਵ ਸਮਾਜਿਕ ਨਹੀਂ ਹੁੰਦੇ। ਉਹਨਾਂ ਦਾ ਦੂਸਰੇ ਵਿਅਕਤੀਆਂ ਪ੍ਰਤੀ ਵਿਵਹਾਰ ਰੁੱਖਾ ਅਤੇ ਅੱਖੜ ਹੁੰਦਾ ਹੈ। ਉਹ ਕਿਸੇ ਖਾਸ ਵਿਅਕਤੀਆਂ ਲਈ ਤਾਂ ਮਿਲਣ ਤੋਂ ਵੀ ਨਾਂਹ ਕਰ ਦਿੰਦੇ ਹਨ ਅਤੇ ਉਹਨਾਂ ਪ੍ਰਤੀ ਅਸ਼ਲੀਲ ਸ਼ਬਦਾਂ ਦੀ ਵਰਤੋਂ ਤੋਂ ਵੀ ਗੁਰੇਜ਼ ਨਹੀਂ ਕਰਦੇ, ਕੁਝ ਵਿਅਕਤੀਆਂ ਅਜਿਹੇ ਵੀ ਮਿਲਣਗੇ ਜੋ ਉਦਾਸੀਣਤਾ ਵੱਸ ਇਕੱਲੇ, ਚੁੱਪ, ਦੂਸਰੇ ਵਿਅਕਤੀਆਂ ਦੇ ਸਾਥ ਤੋਂ ਪਰ੍ਹੇ ਰਹਿਣ ਦੀ ਮਾਨਸਿਕਤਾ ਬਣਾ ਲੈਂਦੇ ਹਨ। ਇਹਨਾਂ ਨੂੰ ਪਾਗਲ ਨਹੀਂ ਕਿਹਾ ਜਾ ਸਕਦਾ। ਅਸਲੋਂ ਉਹਨਾਂ ਦੀ ਵਿਵਹਾਰਿਕ ਸੋਚ ਅਤੇ ਸਮਝ ਨੂੰ ਢਾਲਣ ਵਿੱਚ ਕਿਤੇ ਕੁਤਾਹੀ ਰਹੀ ਹੁੰਦੀ ਹੈ ਜਿਸ ਕਾਰਨ ਉਹ ਅਜਿਹਾ ਵਰਤਾਅ ਦਰਸਾਉਂਦੇ ਹਨ।

ਪਰੰਤੂ ਅਜਿਹੇ ਮਰੀਜ਼ ਵੀ ਮਿਲਦੇ ਹਨ ਜੋ ਅਜੀਬੋ ਗਰੀਬ ਗੱਲਾਂ ਕਰਦੇ ਹਨ, ਵਿਚਾਰਾਂ ਦੇ ਪ੍ਰਵਾਹ ਵਿੱਚ ਇਕਸੁਰਤਾ ਕਿਤੇ ਵੀ ਨਜ਼ਰੀਂ ਨਹੀਂ ਪੈਂਦੀ, ਕੁਝ ਪ੍ਰਧਾਨ ਮੰਤਰੀ ਤੱਕ ਸਿੱਧੀ ਪਹੁੰਚ ਜਾਂ ਸਵੈ ਹੀ ਪ੍ਰਧਾਨ ਮੰਤਰੀ ਬਣ ਜਾਣ ਦੀਆਂ ਬੇਥਵੀਆਂ ਮਾਰਦੇ ਦਿਸਣਗੇ, ਜਾਂ ਕਿਸੇ ਅਸੀਮ ਡਰ ਦੀ ਤੀਬਰਤਾ ਤੋਂ ਕਿਸੇ ਅਜਿਹੀ ਵਸਤੂ ਦਾ ਭਰਮ ਵਿੱਚ ਨਜ਼ਰੀਂ ਪੈਣਾ, ਜਿਸਤੋਂ ਉਹ ਵਧੇਰੇ ਡਰਦਾ ਹੈ। ਹੁਸ਼ਿਆਰਪੁਰ ਦੇ ਪਿੰਡ ਖੁਰਦਪੁਰ ਤੋਂ ਇੱਕ ਅਧਿਆਪਕ ਬਜ਼ੁਰਗ ਜੋ ਕਿਸੇ ਪ੍ਰਾਇਮਰੀ ਸਕੂਲ ਵਿੱਚ ਕੰਮ ਕਰਦਾ ਸੀ। 1971 ਵਿੱਚ ਪਾਕਿਸਤਾਨ ਅਤੇ ਭਾਰਤ ਦੀ ਲੜਾਈ ਲੱਗੀ, ਸ਼ਾਇਦ ਨਵੰਬਰ ਦਾ ਮਹੀਨਾ ਸੀ। ਉਧਰ ਪੰਜਾਬ ਵਿੱਚ ਬਾਦਲ ਸਰਕਾਰ ਸੀ ਅਤੇ ਅਧਿਆਪਕਾਂ ਦੀਆਂ ਦੂਰ-ਦੁਰਾਡੇ ਦੀਆਂ ਬਦਲੀਆਂ ਦਾ ਸ਼ਿਕਾਰ ਇਹ ਅਧਿਆਪਕ ਵੀ ਸੀ। ਜਿਸ ਪਿੰਡ ਵਿੱਚ ਬਦਲੀ ਕੀਤੀ ਗਈ, ਉਸਦੇ ਸਕੂਲ ਦੇ ਕੁਝ ਹਿੱਸੇ ਅੰਦਰ ਮਿਲਟਰੀ ਬੈਠੀ ਸੀ। 17-18 ਸਾਲ ਬੀਤਣ ਤੋਂ ਬਾਅਦ ਮਾਨਸਿਕ ਉਖੇੜੇ ਕਾਰਨ ਜੋ ਸਦਮਾ ਅਤੇ ਡਰ ਉਸਨੂੰ ਉਸ ਸਮੇਂ ਲੱਗਿਆ, ਉਸਦਾ ਅਸਰ ਅੱਜ ਵੀ ਵੇਖਿਆ ਜਾ ਸਕਦਾ ਸੀ। ਬਜ਼ੁਰਗ ਨੂੰ ਸ੍ਰ. ਪ੍ਰਕਾਸ਼ ਸਿੰਘ ਬਾਦਲ ਦਿਖਾਈ ਦਿੰਦਾ ਸੀ। ਜਿਉਂ ਹੀ ਮੇਰੇ ਅੱਗੇ ਬਿਠਾਇਆ ਗਿਆ ਤਾਂ ਉਹ ਇਹੋ ਵਾਰ-ਵਾਰ ਕਹਿ ਰਿਹਾ ਸੀ ਕਿ ਸਾਹਮਣੇ ਬਾਦਲ ਖੜ੍ਹਾ ਹੈ। ਬਾਦਲ ਲਈ ਉਹ ਗੰਦੀ ਗਾਲੀ-ਗਲੋਚ ਵੀ ਕਰ ਰਿਹਾ ਸੀ। ਨਾਲ ਹੀ ਬੰਬਾਂ ਦੇ ਧਮਾਕੇ ਅਤੇ ਟੈਂਕਾਂ ਦੀ ਆਵਾਜਾਈ ਦਾ ਉਹ ਵਾਰ ਵਾਰ ਸਾਹਮਣੇ ਦਿਸਦਾ ਜਿਕਰ ਕਰਦਾ। ਭਾਵ ਬਜ਼ੁਰਗ ਮਾਨਸਿਕ ਖਿੰਡਾਅ ਦਾ ਸ਼ਿਕਾਰ ਸੀ ਜਿਸ ਨੂੰ ਅੱਖਾਂ ਦੀ ਨਜ਼ਰ ਦਾ ਭਰਮ, ਕੰਨਾਂ ਦਾ ਭਰਮ ਆਦਿ ਮਨੋਭ੍ਰਾਂਤੀਆਂ, ਵਿਕਾਰ ਸਨ।

ਕਮਲਵਾ ਦਾ ਰੋਗੀ ਆਪਣੇ ਕਿਸਮ ਦੇ ਭਰਮਾਂ ਵਿੱਚੋਂ ਗੁਜ਼ਰਦਾ ਹੋਣ ਕਾਰਨ ਉਸਦਾ ਕਈ ਵਾਰ ਆਲੇ ਦੁਆਲੇ ਤੋਂ ਨਾਤਾ ਟੁੱਟਿਆ ਹੁੰਦਾ ਹੈ। ਜਦ ਬਾਕੀ ਸਭ ਹੱਸ ਰਹੇ ਹੁੰਦੇ ਹਨ ਤਾਂ ਉਹ ਰੋਣ ਲੱਗ ਸਕਦਾ ਹੈ। ਜਦ ਬਾਕੀ ਕਿਸੇ ਦੀ ਮੌਤ ਤੇ ਰੁਦਨ ਕਰ ਰਹੇ ਹੁੰਦੇ ਹਨ ਤਾਂ ਉਹ ਹੱਸਣਾ ਸ਼ੁਰੂ ਕਰ ਸਕਦਾ ਹੈ। ਚਲਦਿਆਂ ਚਲਦਿਆਂ ਇੱਕ ਗੱਲ ਹੋਰ ਕਰ ਲਈ ਜਾਵੇ ਕਿ ਪਾਖੰਡੀ ਸਿਆਣੇ ਅਜਿਹੇ ਮਾਨਸਿਕ ਰੋਗੀਆਂ ਵਿੱਚ ਕਿਸੇ ਪ੍ਰੇਤ ਆਤਮਾ ਦੀ ਪ੍ਰਵੇਸ਼ਗੀ ਦਾ ਫਤਵਾ ਦੇ ਕੇ ਉਸਦੀ ਤੇ ਉਸਦੇ ਘਰਦਿਆਂ ਦੀ ਚੰਗੀ ਲੁੱਟ ਕਰਦੇ ਹਨ। ਜਦ ਉਹ ਸਮਝ ਲੈਂਦੇ ਹਨ ਕਿ ਹੁਣ ਹੋਰ ਲੁੱਟ ਦਾ ਧੰਦਾ ਚੱਲਣਾ ਮੁਸ਼ਕਲ ਹੈ ਤਾਂ ਉਹ ਕਹਿ ਸਕਦੇ ਹਨ ਕਿ ਕੋਈ ਵੱਡਾ 'ਪ੍ਰੇਤ' ਹੈ ਜੋ ਉਹ ਦੇ ਵੱਸ ਵਿੱਚ ਨਹੀਂ ਆ ਸਕਦਾ। ਸੋ ਪਾਖੰਡੀ ਸਾਧੂਆਂ, ਸੰਤਾਂ, ਜੋਤਸ਼ੀਆਂ ਦੇ ਬਹਿਕਾਵੇ ਕੇਵਲ ਲੁੱਟ ਦੇ ਧੰਦੇ ਨੂੰ ਸੇਧਤ ਹੁੰਦੇ ਹਨ।

ਅੱਜ ਸਾਡੇ ਦਿਮਾਗੀ ਰੋਗਾਂ ਦੇ ਹਸਪਤਾਲਾਂ ਵਿੱਚ ਅੱਧੇ ਤੋਂ ਵੱਧ ਭਰਤੀ ਕਮਲਵਾ ਦੇ ਰੋਗੀਆਂ ਦੀ ਹੈ। ਇਸਦਾ ਵਧੇਰੇ ਸ਼ਿਕਾਰ ਮਨੋਵਿਗਿਆਨੀਆਂ ਅਨੁਸਾਰ ਜਿਆਦਾਤਰ 17 ਤੋਂ 25 ਸਾਲ ਦੀ ਉਮਰ ਦੇ ਲੜਕੇ ਅਤੇ ਲੜਕੀਆਂ ਹੁੰਦੀਆਂ ਹਨ। 30 ਸਾਲਾਂ ਤੋਂ ਬਾਅਦ ਦੀ ਉਮਰ ਵਿੱਚ ਇਸਦੀ ਬਹੁਤ ਘੱਟ ਸੰਭਾਵਨਾ ਰਹਿ ਜਾਂਦੀ ਹੈ। ਛੋਟੀ ਉਮਰ ਦੇ ਬੱਚਿਆਂ ਅੰਦਰ 100 ਮਰੀਜ਼ਾਂ ਪਿੱਛੇ ਬੱਸ ਇੱਕ ਦੋ ਤੱਕ ਦੇ ਮਰੀਜ਼ ਬਣਨ ਦੀ ਸੰਭਾਵਨਾ ਹੁੰਦੀ ਹੈ। ਕਮਲਵਾ ਦਾ ਸ਼ਿਕਾਰ ਮਾਪਿਆਂ ਤੋਂ ਪੈਦਾ ਹੋਏ ਬੱਚਿਆਂ ਵਿੱਚ 7 ਮਗਰ ਇੱਕ ਦੇ ਇਸ ਬਿਮਾਰੀ ਦਾ ਸ਼ਿਕਾਰ ਹੋਣ ਦੀ ਸੰਭਾਵਨਾ ਹੈ। ਜਿਸ ਬੱਚੇ ਦੇ ਦੋਨੋਂ ਮਾਪੇ ਹੀ ਕਮਲਵਾ ਬਿਮਾਰੀ ਤੋਂ ਪੀੜਤ ਹੋਣ ਉਸ ਵਿੱਚ 50% ਇਸ ਬੀਮਾਰੀ ਦੀ ਸੰਭਾਵਨਾਵਾਂ ਪਈਆਂ ਹੁੰਦੀਆਂ ਹਨ।

**ਕਮਲਵਾ ਪਿੱਛੇ ਪਾਏ ਜਾਂਦੇ ਕਾਰਨ :-** ਆਮ ਕਰਕੇ ਇਹੋ ਧਾਰਨਾ ਪਾਈ ਜਾਂਦੀ ਹੈ ਕਿ ਕਮਲਵਾ ਦੀਆਂ ਜੜ੍ਹਾਂ ਬੱਚਾ ਮਾਪਿਆਂ ਤੋਂ ਲੈ ਕੇ ਜਨਮਦਾ ਹੈ। ਇੱਕ ਦੂਸਰੀ ਧਾਰਨਾ ਵੀ ਹੈ ਕਿ ਪਾਗਲਪੁਣੇ ਤੱਕ ਵਧਣ ਦੇ ਕਾਰਨ ਬਾਲਪੁਣੇ ਵਿੱਚ ਹੋਈ ਵਿਤਕਰੇਬਾਜ਼ੀ ਜਾਂ ਮਾਪਿਆਂ ਜਾਂ ਸਰਪ੍ਰਸਤਾਂ ਦਾ ਪਾਲਣ-ਪੋਸ਼ਣ ਸਮੇਂ ਅਪਨਾਇਆ ਸਖਤ ਰਵੱਈਆ ਹੈ। ਉਪਰੋਕਤ ਦੋਵੇਂ ਧਾਰਨਾਵਾਂ ਨੂੰ ਅਸੀਂ ਅਧੂਰੇ ਰੂਪ ਵਿੱਚ ਪ੍ਰਵਾਨ ਕਰਦੇ ਹਾਂ। ਕਿਸੇ ਇੱਕੋ ਧਾਰਨਾ ਨੂੰ ਮੰਨ ਬੈਠਣਾ ਇਸ ਬਿਮਾਰੀ ਸਬੰਧੀ ਠੀਕ ਸਮਝ ਤਹਿ ਕਰਨ ਵਿੱਚ ਰੁਕਾਵਟ ਬਣੇਗਾ। ਪਰ ਕਈ ਵਾਰ ਅਜਿਹਾ ਵੀ ਹੁੰਦਾ ਹੈ ਕਿ ਬਚਪਨਾ ਵੀ ਬਹੁਤ ਸੁਖਾਲਾ ਅਤੇ ਸਾਂਝੇ ਮਾਹੌਲ ਵਿੱਚ ਗੁਜਰਿਆ ਹੁੰਦਾ ਹੈ ਅਤੇ ਮਾਪੇ ਵੀ ਠੀਕ ਠਾਕ ਪਾਏ ਜਾਂਦੇ ਹਨ ਅਤੇ ਵੱਡੀ ਗਿਣਤੀ ਵਿੱਚ ਇਸ ਬੀਮਾਰੀ ਦਾ ਸ਼ਿਕਾਰ ਫਿਰ ਵੀ ਕਾਫ਼ੀ ਵਿਅਕਤੀ ਮਿਲਦੇ ਹਨ। ਇਥੇ ਅਸੀਂ ਕਿਸੇ ਤਰ੍ਹਾਂ ਵੀ ਸਾਡੇ ਸਮਾਜਿਕ ਅਤੇ ਆਰਥਿਕ ਢਾਂਚੇ ਤੋਂ ਇਲਾਵਾ ਅੰਧ ਵਿਸ਼ਵਾਸ



ਦੇ ਪ੍ਰਚਾਰਕਾਂ ਨੂੰ ਬਰੀ ਨਹੀਂ ਕਰ ਸਕਦੇ। ਸਰੀਰ-ਵਿਗਿਆਨੀ ਇਸ ਬੀਮਾਰੀ ਦਾ ਕਾਰਨ ਦਿਮਾਗ ਅੰਦਰ ਆਈ ਰਸਾਇਣਕ ਤਬਦੀਲੀ ਨੂੰ ਮੰਨਦੇ ਹਨ। ਬਾਹਰੀ ਹਾਲਤਾਂ ਦਾ ਪ੍ਰਭਾਵ ਸਰੀਰ ਅੰਦਰ ਅਨੇਕਾਂ ਰਸਾਇਣਕ ਤਬਦੀਲੀਆਂ ਦਾ ਕਾਰਨ ਬਣਦਾ ਹੈ। ਬਾਹਰੀ ਹਾਲਤਾਂ, ਭਾਵ ਸਮਾਜ ਵਿੱਚ ਵਧ ਰਹੀ ਜਾਗਰੂਕਤਾ ਅਤੇ ਸੁਚੇਤਤਾ ਕਾਰਨ ਮਨੁੱਖ ਇੱਕ ਖਾਸ ਮਾਨਸਿਕ ਦਬਾਅ ਅਧੀਨ ਗੁਜ਼ਰਦਾ ਹੈ ਜਿਸਦਾ ਉਸਦੇ ਸਮੁੱਚੇ ਪ੍ਰਬੰਧਾਂ ਉੱਪਰ ਅਸਰ ਪੈਂਦਾ ਹੈ। ਮਨੁੱਖੀ ਦਿਮਾਗ ਨੂੰ ਕਿਸੇ ਤਰ੍ਹਾਂ ਵੀ ਸਰੀਰਕ ਪ੍ਰਬੰਧਾਂ ਤੋਂ ਅਲੱਗ ਕਰਕੇ ਨਹੀਂ ਵਾਚਿਆ ਜਾ ਸਕਦਾ। ਮਨੁੱਖ ਦੇ ਦਿਮਾਗ ਅੰਦਰਲਾ ਖੁਦਮੁਖਤਿਆਰ ਨਸ ਪ੍ਰਬੰਧ ਬਾਹਰੀ ਹਾਲਤਾਂ ਦੇ ਸਵਰੂਪ ਪ੍ਰਭਾਵ ਕਬੂਲਦਾ ਹੈ ਜਿਸ ਕਾਰਨ ਇਸਦੇ ਸਿੱਧੇ ਕੰਟਰੋਲ ਅਧੀਨ ਆਉਂਦੇ ਪ੍ਰਬੰਧ ਪ੍ਰਭਾਵਿਤ ਹੁੰਦੇ ਹਨ ਅਤੇ ਦਿਮਾਗ ਦੀਆਂ ਗਤੀਵਿਧੀਆਂ ਵੀ ਪ੍ਰਭਾਵਤ ਹੁੰਦੀਆਂ ਹਨ। ਸਰੀਰ ਵਿਗਿਆਨੀਆਂ ਅਨੁਸਾਰ ਦਿਮਾਗੀ ਰਸਾਇਣ 'ਡੂਪਾਮਿਨ' (Dopamine) ਦਾ ਲੈਵਲ ਆਮ ਤੌਰ ਤੇ ਕਮਲਵਾ ਦੇ ਰੋਗੀਆਂ ਵਿੱਚ ਵਧੇਰੇ ਪਾਇਆ ਜਾਂਦਾ ਹੈ, ਜੋ ਸਧਾਰਨ ਨਾਲੋਂ ਕਿਤੇ ਵਧਿਆ ਹੁੰਦਾ ਹੈ। ਇਸਦੇ ਲੈਵਲ ਨੂੰ ਠੀਕ ਕਰਨ ਲਈ 'ਐਂਟੀਸਾਈਕੋਟਿਕ' ਡਰੱਗਜ਼ ਵਰਤੇ ਜਾਂਦੇ ਹਨ। ਕੁਝ ਕਾਰਨ ਹੋਰ ਵੀ ਹਨ ਜਿਸ ਤਰਾਂ 'ਵਾਇਰਲ ਇਨਫੈਕਸ਼ਨ', ਦਿਮਾਗੀ ਸੱਟ, ਦਿਮਾਗੀ ਤਣਾਅ, ਇਮਿਊਨ ਪ੍ਰਬੰਧ (ਰੋਗ ਮੁਕਤੀ ਪ੍ਰਬੰਧ) ਦਾ ਕਮਜ਼ੋਰ ਪੈਣਾ ਆਦਿ।

**ਰੋਗੀ ਦੀ ਮੁਢ ਵਿੱਚ ਪਛਾਣ ਕਰਨੀ :-** ਭਾਵੇਂ ਮਾਨਸਿਕ ਖਿੰਡਾਅ ਭਾਵ ਕਮਲਵਾ ਦੇ ਰੋਗੀ ਦੀ ਪਛਾਣ ਕਰਨੀ ਆਸਾਨ ਨਹੀਂ ਪ੍ਰੰਤੂ ਕੁਝ ਨੁਕਤਿਆਂ ਤੋਂ ਅਸੀਂ ਸੁਚੇਤ ਹੋ ਸਕਦੇ ਹਾਂ ਜਿਸ ਤਰ੍ਹਾਂ ਵਿਅਕਤੀ ਦਾ ਅਲਹਿਦਗੀ ਦਾ ਰੁਝਾਨ, ਮੂਡੀਪੁਣਾ (Moodiness), ਸਕੂਲ ਜਾਂ ਨੌਕਰੀ ਵਿੱਚ ਸਮੱਸਿਆਵਾਂ, ਉਦਾਸੀਨਤਾ, ਦੂਸਰਿਆਂ ਦੇ ਸਾਹਮਣੇ ਆਉਣ ਤੋਂ ਪ੍ਰਹੇਜ਼ ਕਰਨਾ ਆਦਿ। 17-18 ਸਾਲ ਦੀ ਉਮਰ ਵਿੱਚ ਤਾਂ ਇਹ ਕਾਰਨ ਅਣਗੌਲੇ ਵੀ ਰਹਿ ਸਕਦੇ ਹਨ ਕਿਉਂਕਿ ਮਾਪੇ ਅਕਸਰ ਇਸਨੂੰ ਕਿਸ਼ੋਰ ਅਵਸਥਾ ਦੀਆਂ ਅਲਾਮਤਾਂ ਵੀ ਸਮਝ ਬੈਠਦੇ ਹਨ। ਫਿਰ ਵੀ ਕਹੇ ਜਾਣ ਵਾਲੇ ਲੱਛਣ ਹਨ ਅੱਖੜਪੁਣਾ, ਨੀਂਦ ਵਿੱਚ ਆ ਰਹੇ ਬਦਲਵੇਂ ਰੁਝਾਨ, ਸਿਹਤ ਸਬੰਧੀ ਕਾਲਪਨਿਕ ਸਮੱਸਿਆਵਾਂ, ਅੰਦਰੂਨੀ ਅਵਾਜ਼ਾਂ, ਦਿਮਾਗੀ ਖਲਲ, ਦੇਖਣ ਅਤੇ ਸੁਣਨ ਦੇ ਭਰਮ ਆਦਿ।

**ਕੀ ਫਿਰ ਕਮਲਵਾ ਦਾ ਇਲਾਜ ਪਖੰਡੀ ਬਾਬਿਆਂ ਪਾਸ ਹੈ?:-** ਪਖੰਡੀ ਬਾਬਿਆਂ, ਚੌਕੀਆਂ ਲਾਉਣ ਵਾਲੇ ਸਿਆਣਿਆਂ, ਭੇਖਧਾਰੀ ਸਾਧਾਂ, ਸੰਤਾਂ ਪਾਸ ਇਸਦਾ ਕੋਈ ਇਲਾਜ ਨਹੀਂ। ਸਿਆਣਿਆਂ ਦੇ ਤਬੀਤ ਕਿਸੇ ਹਿਸਟੀਰੀਅਕ ਵਿਅਕਤੀ ਦੇ ਤਾਂ ਵੇਲੇ ਕੁਵੇਲੇ ਡੰਗ ਸਾਰ ਸਕਦੇ ਹਨ (ਭਾਵ ਇੱਕ ਭਰਮ ਵਿਚੋਂ ਕੱਢਕੇ ਕਿਸੇ ਹੋਰ ਮਾਰੂ ਭਰਮ ਦਾ ਸ਼ਿਕਾਰ ਬਣਾ ਸਕਦੇ ਹਨ) ਪ੍ਰੰਤੂ ਸਕੀਜ਼ੋਫਰੇਨੀਆ ਭਾਵ ਕਮਲਵਾ ਦਾ 'ਪ੍ਰੇਤ' ਉਹਨਾਂ ਦੇ ਕਿਸੇ ਤਰਾਂ ਵੀ ਵੱਸ ਵਿੱਚ ਆਉਣ ਵਾਲਾ ਨਹੀਂ। ਅਕਸਰ ਯਥਾ ਸੰਭਵ ਨਾਵਾਂ (ਪੈਸਾ) ਬਣਾਉਣ ਤੋਂ ਬਾਅਦ ਇਸ 'ਪ੍ਰੇਤ' ਤੋਂ ਉਹ ਖਹਿੜਾ ਛੁਡਾਉਣ ਲਈ ਕਹਿ ਦਿੰਦੇ ਹਨ ਕਿ ਇਹ ਪ੍ਰੇਤ ਉਸਦੇ ਵੱਸ ਵਿੱਚ ਆਉਣ ਵਾਲਾ ਨਹੀਂ। ਇਸ ਤਰ੍ਹਾਂ ਦੇ ਰੋਗੀਆਂ ਦਾ ਸਭ ਤੋਂ ਪਹਿਲਾ ਇਲਾਜ ਉਸਦੀ ਦਿਮਾਗੀ ਪ੍ਰਣਾਲੀ ਦੀ ਪੜਤਾਲ ਤੋਂ ਬਾਅਦ ਮਨੋਚਿਕਿਤਸਕ ਦੀ ਰਾਇ ਨਾਲ 'ਸਾਇਕੋਟਿਕ ਡਰੱਗਜ਼' ਦੀ ਵਰਤੋਂ ਦੁਆਰਾ ਕਰਵਾਉਣਾ ਚਾਹੀਦਾ ਹੈ। ਉਸਤੋਂ ਬਾਅਦ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਇਸ ਪਿੱਛੇ ਕੰਮ ਕਰਦੇ ਆਰਥਿਕ, ਸਮਾਜਿਕ ਜਾਂ ਧਾਰਮਿਕ ਕਾਰਨਾਂ ਦੀ ਤਹਿ ਤੱਕ ਅੱਪੜਦਿਆਂ ਉਸਦੀ ਸਮਝ ਨੂੰ ਲੋੜ ਅਨੁਸਾਰ ਬਦਲਣ ਵਿੱਚ ਮਦਦ ਕਰਨੀ। ਕਮਲਵਾ ਦਾ ਸ਼ਿਕਾਰ ਵਿਅਕਤੀ ਅਕਸਰ ਅੱਖੜ, ਜ਼ਿੱਦੀ, ਮੂਡੀ ਹੁੰਦਾ ਹੈ। ਉਹਨਾਂ ਦਾ ਹਸਪਤਾਲਾਂ ਵਿੱਚ ਦਾਖਲਾ ਵਧੇਰੇ ਲਾਹੇਵੰਦ ਰਹਿੰਦਾ ਹੈ ਨਾ ਕਿ ਉਨ੍ਹਾਂ ਨੂੰ ਕਿਸੇ 'ਭੂਤ-ਪ੍ਰੇਤ' ਦੀ ਛਾਇਆ ਹੇਠ ਆਇਆ ਸਮਝ ਕੇ, ਪਖੰਡੀ ਸਾਧਾਂ/ਸੰਤਾਂ ਦੇ ਡੇਰਿਆਂ ਤੇ ਲੈਕੇ ਜਾਣਾ। ਇੱਕ ਤਾਂ ਉਹਨਾਂ ਦੀ ਦਵਾਈ-ਬੂਟੀ ਦਾ ਪ੍ਰਬੰਧ ਲਗਾਤਾਰ ਚੱਲ ਸਕੇਗਾ ਅਤੇ ਦੂਸਰਾ ਪ੍ਰੀਵਾਰ ਵੀ ਇਹਨਾਂ ਦੇ ਅਸਮਾਜਿਕ ਵਿਵਹਾਰ ਦੇ ਪ੍ਰਭਾਵ ਤੋਂ ਵੀ ਬਚ ਸਕੇਗਾ। ਅਜਿਹੇ ਮਰੀਜ਼ਾਂ ਦੇ ਠੀਕ ਹੋਣ ਤੇ ਵੀ ਉਹਨਾਂ ਨੂੰ ਕਿਸੇ ਵੀ ਤਣਾਅ ਪੈਦਾ ਕਰਨ ਵਾਲੇ ਕੰਮਾਂ ਤੋਂ ਪਾਸੇ ਰੱਖਿਆ ਜਾਵੇ। ਇਹ ਉਦੋਂ ਤੱਕ ਜਾਰੀ ਰਹੇ ਜਦ ਤੱਕ ਉਹ ਪੂਰੀ ਤਰ੍ਹਾਂ ਆਪਣੀ ਮਾਨਸਿਕ ਬਣਤਰ ਉਚਿਤ ਦਿਸ਼ਾ ਵੱਲ ਨਾ ਢਾਲ ਸਕਣ।

---

## ਸਹਾਇਤਾ

| | |
|---|---|
| 1.ਮਾਸਟਰ ਭਜਨ ਸਿੰਘ ਵੱਲੋਂ ਮਾਤਾ ਗੁਰਦੇਵ ਕੌਰ ਦੀ ਯਾਦ ਵਿੱਚ | 500 ਰੁ: |
| 2.ਗੁਰਮੀਤ ਸਿੰਘ ਪੁੱਤਰ ਸ੍ਰੀ ਜੋਰਾਵਰ ਸਿੰਘ ਪਿੰਡ ਭੁਪਾਣਾ (ਲੁਧਿਆਣਾ) | 350 ਰੁ: |
| 3.ਇੰਦਰਜੀਤ ਸਿੰਘ ਅਤੇ ਗੁਰਿੰਦਰ ਵੱਲੋਂ ਜੀਵਨ ਸਾਥੀ ਬਣਨ ਦੀ ਖੁਸ਼ੀ ਵਿੱਚ | 500 ਰੁ: |
| 4.ਮੋਹਣ ਸਿੰਘ ਪ੍ਰਧਾਨ ਇਕਾਈ ਰੋਪੜ ਵੱਲੋਂ ਆਪਣੇ ਬੱਚੇ ਦੇ ਜਨਮ ਦੀ ਖੁਸ਼ੀ ਵਿੱਚ | 100 ਰੁ: |

---

*ਭੈੜੀਆਂ ਰਸਮਾਂ ਭੈੜੇ ਰਿਵਾਜ*
*ਤੋੜ ਉਸਾਰੋ ਨਵਾਂ ਸਮਾਜ*

# ਸੈਕਸ ਸਬੰਧੀ ਗਲਤ ਧਾਰਨਾਵਾਂ

*ਖੁਸ਼ਵੰਤ ਬਰਗਾੜੀ*

ਸਾਡੇ ਅਜੋਕੇ ਸਮਾਜਿਕ ਪ੍ਰਬੰਧ ਵਿੱਚ 'ਸੈਕਸ' ਨੂੰ ਸ਼ਰਮ ਅਤੇ ਸੰਕੋਚ ਦਾ ਵਿਸ਼ਾ ਬਣਾਕੇ ਪੇਸ਼ ਕੀਤਾ ਜਾਂਦਾ ਹੈ। ਸੈਕਸ ਨਾਲ ਸਬੰਧਿਤ ਗੱਲਾਂ ਕਰਨ ਨੂੰ ਵੀ ਬੁਰਾ ਸਮਝਿਆ ਜਾਂਦਾ ਹੈ। ਜੁਆਨੀ ਦੀ ਦਹਿਲੀਜ਼ ਵਿੱਚ ਪੈਰ ਰੱਖ ਰਹੇ ਬੱਚਿਆਂ ਨੂੰ ਉਸਾਰੂ ਅਤੇ ਠੀਕ ਸੈਕਸ ਗਿਆਨ ਦੇਣ ਦਾ ਇਸ ਸਮਾਜਿਕ ਢਾਂਚੇ ਵਿੱਚ ਕਿਸੇ ਵੀ ਤਰ੍ਹਾਂ ਦਾ ਕੋਈ ਪ੍ਰਬੰਧ ਨਹੀਂ ਹੈ। ਸੈਕਸ ਸਿੱਖਿਆ ਦੇ ਨਾਂ ਤੇ ਜੁਆਨ ਹੋ ਰਹੇ ਨੌਜਵਾਨ ਵਰਗ ਨੂੰ ਆਪਣੇ ਆਲੇ-ਦੁਆਲੇ, ਆਪਣੇ ਦੋਸਤਾਂ/ਸਹੇਲੀਆਂ, ਘਟੀਆ ਸਾਹਿਤ, ਘਟੀਆ ਫਿਲਮਾਂ ਅਤੇ ਸੁਣੀਆਂ-ਸੁਣਾਈਆਂ ਗੱਲਾਂ ਤੇ ਨਿਰਭਰ ਹੋਣਾ ਪੈਂਦਾ ਹੈ। ਪ੍ਰਸਿੱਧ ਮਨੋਵਿਗਿਆਨਕ ਫਰਾਇਡ ਨੇ ਸੈਕਸ ਨੂੰ ਮਨੁੱਖ ਦਾ ਸਭ ਤੋਂ ਸ਼ਕਤੀਸ਼ਾਲੀ ਜਜ਼ਬਾ ਦੱਸਿਆ ਹੈ। ਉਸਦੇ ਮੁਤਾਬਿਕ ਮਨੁੱਖ ਦੀ ਮਾਨਸਿਕਤਾ ਬਣਨ ਜਾਂ ਵਿਗੜਨ ਵਿੱਚ ਉਸਦੀਆਂ ਕਾਮੁਕ ਸੰਵੇਦਨਾਵਾਂ ਅਤੇ ਇਹਨਾਂ ਸੰਵੇਦਨਾਵਾਂ ਪ੍ਰਤੀ ਬਾਹਰਲੀ ਦੁਨੀਆਂ ਦੇ ਪ੍ਰਤੀਕਰਮਾਂ ਦਾ ਰੋਲ ਹੀ ਮੁੱਖ ਹੁੰਦਾ ਹੈ। ਕੁਦਰਤੀ ਪੱਖ ਤੋਂ ਵੇਖਿਆਂ ਕਾਮ-ਕ੍ਰਿਆ, ਖਾਣ-ਪੀਣ ਜਾਂ ਸਾਹ ਲੈਣ ਵਰਗੀ ਜਿਉਂਦੇ ਰਹਿਣ ਨਾਲ ਸੰਬੰਧਿਤ ਸਿੱਧੀ ਲੋੜ ਤਾਂ ਨਹੀਂ ਪਰ ਇਸ ਬਿਨਾਂ ਕਿਸੇ ਜੀਵ ਜਾਤੀ ਦੀ ਹੋਂਦ ਵੀ ਕਾਇਮ ਨਹੀਂ ਰਹਿ ਸਕਦੀ। ਜਿਥੇ ਹੋਰਾਂ ਜੀਵਾਂ ਵਿੱਚ ਇਸਦਾ ਸਰੀਰਕ ਕ੍ਰਿਆ ਵਾਲਾ ਪੱਖ ਹੀ ਭਾਰੂ ਹੁੰਦਾ ਹੈ ਉਥੇ ਮਨੁੱਖ ਵਿੱਚ ਇਸਨੇ ਮਨੋ-ਵਿਗਿਆਨਕ ਪੱਖ ਤੋਂ ਵੀ ਅਹਿਮ ਰੂਪ ਧਾਰਨ ਕੀਤਾ ਹੋਇਆ ਹੈ। ਕਈ ਵਾਰ ਮਿੱਤਰਾਂ/ਸਹੇਲੀਆਂ ਅਤੇ ਹੋਰਨਾਂ ਸੋਮਿਆਂ ਤੋਂ ਪ੍ਰਾਪਤ ਕੀਤਾ ਗਿਆ ਅਧੂਰਾ ਅਤੇ ਅਸਲੀਅਤ ਤੋਂ ਦੂਰ ਸੈਕਸ ਗਿਆਨ ਨੌਜਵਾਨਾਂ ਦੇ ਭਵਿੱਖ ਅੱਗੇ ਪ੍ਰਸ਼ਨ ਚਿੰਨ੍ਹ ਖੜਾ ਕਰ ਦਿੰਦਾ ਹੈ ਅਤੇ ਉਹਨਾਂ ਨੂੰ ਜ਼ਿੰਦਗੀ ਤੋਂ ਨਫ਼ਰਤ ਹੋਣੀ ਸ਼ੁਰੂ ਹੋ ਜਾਂਦੀ ਹੈ। ਸਮਾਜਿਕ ਪ੍ਰਬੰਧ ਦੀ ਇਸ ਕਮਜ਼ੋਰੀ ਦਾ ਫਾਇਦਾ ਕੁਝ ਚਲਾਕ ਡਾਕਟਰ/ਹਕੀਮ ਉਠਾਉਂਦੇ ਹਨ ਜੋ ਕਿ ਵੱਖ ਵੱਖ ਸ਼ਹਿਰਾਂ ਦੇ ਟੂਰ ਪ੍ਰੋਗਰਾਮ ਬਣਾਕੇ ਸੈਕਸ ਸਪੈਸ਼ਲਿਸਟ, ਤਾਕਤ ਦੇ ਬਾਦਸ਼ਾਹ, ਖੋਈ ਹੋਈ ਜਵਾਨੀ ਵਾਪਸ, ਵਿਆਹ ਤੋਂ ਘਬਰਾਹਟ ਕਿਉਂ, ਵਿਆਹ ਤੋਂ ਪਿੱਛੋਂ ਨਿਰਾਸ਼ਾ ਕਿਉਂ ਆਦਿ ਅਲੰਕਾਰਾਂ ਸਹਿਤ ਵੱਡੀ ਪੱਧਰ ਤੇ ਪ੍ਰਚਾਰ ਕਰਕੇ, ਮੁਫ਼ਤ ਘਟੀਆ ਸਾਹਿਤ ਵੰਡਕੇ ਨੌਜਵਾਨ ਵਰਗ ਨੂੰ ਆਪਣੇ ਚੁੰਗਲ ਵਿੱਚ ਫਸਾ ਲੈਂਦੇ ਹਨ। ਸ਼ਰਮ ਦਾ ਵਿਸ਼ਾ ਹੋਣ ਕਾਰਨ ਬਹੁਤ ਘੱਟ ਨੌਜਵਾਨ ਆਪਣੀਆਂ ਸਮੱਸਿਆਵਾਂ ਦੂਸਰਿਆਂ ਲੋਕਾਂ ਨਾਲ ਸਾਂਝੀਆਂ ਕਰਦੇ ਹਨ। ਜਿਸ ਕਾਰਨ ਇਹਨਾਂ ਡਾਕਟਰਾਂ ਦੀ ਪੂਰੀ ਚਾਂਦੀ ਬਣ ਜਾਂਦੀ ਹੈ ਅਤੇ ਵੱਖ ਵੱਖ ਨੁਸਖਿਆਂ ਦੇ ਨਾਵਾਂ ਹੇਠ ਹਜ਼ਾਰਾਂ ਰੁਪਈਏ ਬਟੋਰ ਲੈਂਦੇ ਹਨ। ਸੈਕਸ ਨਾਲ ਸਬੰਧਿਤ ਜ਼ਿਆਦਾਤਰ ਸਮੱਸਿਆਵਾਂ ਮਾਨਸਿਕ ਹੀ ਹੁੰਦੀ ਹਨ ਜੋ ਕਿ ਕਈ ਵਾਰ ਜਾਣਕਾਰੀ ਦੀ ਅਣਹੋਂਦ ਕਾਰਨ ਗੰਭੀਰ ਰੂਪ ਧਾਰਨ ਕਰ ਜਾਂਦੀਆਂ ਹਨ। ਤਰਕਸ਼ੀਲ ਸੁਸਾਇਟੀ ਦੀ ਇਕਾਈ ਕੋਟਕਪੂਰਾ-ਬਰਗਾੜੀ ਵੱਲੋਂ ਚਲਾਏ ਜਾ ਰਹੇ 'ਮਨੋਰੋਗ ਇਲਾਜ ਕੇਂਦਰ' ਦੇ ਇੰਚਾਰਜ ਡਾ. ਚੰਨਣ ਵਾਂਦਰ ਨਾਲ ਗੱਲਬਾਤ ਕੀਤਿਆਂ ਪਤਾ ਲੱਗਿਆ ਕਿ ਨੌਜਵਾਨਾਂ ਵਿੱਚ ਅਜਿਹੀਆਂ ਸਮੱਸਿਆਵਾਂ ਦਾ ਵਧੇਰੇ ਪਾਏ ਜਾਣ ਦਾ ਕਾਰਨ ਜਿਥੇ ਉਸਾਰੂ ਸੈਕਸ ਵਿੱਦਿਆ ਦੀ ਘਾਟ ਹੈ ਉਥੇ ਬਜ਼ਾਰਾਂ ਵਿੱਚ ਵਿਕ ਰਹੇ ਘਟੀਆ ਸਾਹਿਤ ਦਾ ਯੋਗਦਾਨ ਵੀ ਕਿਸੇ ਤਰ੍ਹਾਂ ਨਾਲ ਘੱਟ ਨਹੀਂ ਹੈ। ਉਹਨਾਂ ਇੱਕ ਕੇਸ ਦਾ ਵੇਰਵਾ ਦਿੰਦਿਆਂ ਦੱਸਿਆ ਕਿ ਇੱਕ 22 ਕੁ ਸਾਲ ਦਾ ਨੌਜਵਾਨ ਬਹੁਤ ਜ਼ਿਆਦਾ ਪਰੇਸ਼ਾਨ ਸੀ ਅਤੇ ਸਾਰੀ ਸਾਰੀ ਰਾਤ ਉਸਨੂੰ ਨੀਂਦ ਨਹੀਂ ਆਉਂਦੀ ਸੀ। ਉਸਦੇ ਵਿਆਹ ਵਿੱਚ ਵੀ ਇੱਕ ਮਹੀਨਾ ਹੀ ਬਾਕੀ ਸੀ ਜਿਸ ਕਾਰਨ ਸਮੱਸਿਆ ਉਲਝਦੀ ਹੀ ਜਾ ਰਹੀ ਸੀ। ਗੱਲ ਕਰਨ ਤੇ ਪਤਾ ਲੱਗਿਆ ਕਿ ਨੌਜਵਾਨ ਨੂੰ ਹੱਥਰਸੀ ਦੀ ਆਦਤ ਸੀ ਜੋ ਕਿ ਵਿਆਹ ਤੋਂ ਪਹਿਲਾਂ ਹਰ ਸਿਹਤਮੰਦ ਨੌਜਵਾਨ ਵਿੱਚ ਪਾਈ ਜਾਂਦੀ ਹੈ। ਇੱਕ ਦਿਨ ਉਸਨੇ ਅਖਬਾਰ ਵਿੱਚ ਇਸ਼ਤਿਹਾਰ ਪੜ੍ਹ ਲਿਆ, 'ਬਚਪਨ ਦੀਆਂ ਭੁੱਲਾਂ ਨਾਲ ਨਿਰਾਸ਼ ਕਿਉਂ' ਬਸ ਇਹੀ ਗੱਲ ਉਸਦੇ ਅਚੇਤ ਮਨ ਵਿੱਚ ਘਰ ਕਰ ਗਈ। ਡਾਕਟਰ ਵੱਲੋਂ ਛਾਪੀ ਗਈ ਮੁਫ਼ਤ ਸੈਕਸ ਗਾਈਡ ਪੜ੍ਹਨ ਤੋਂ ਬਾਅਦ ਉਸਨੂੰ ਆਪਣੀ ਸਮੱਸਿਆ ਹੋਰ ਵੀ ਗੰਭੀਰ ਜਾਪਣ ਲੱਗ ਪਈ। ਉਸਨੇ ਦਿਨ ਰਾਤ ਇਸ ਬਾਰੇ ਹੀ ਸੋਚਣਾ ਸ਼ੁਰੂ ਕਰ ਦਿੱਤਾ। ਜਿਸ ਕਾਰਨ ਸਧਾਰਨ ਗੱਲ ਨੇ ਗੁੰਝਲਦਾਰ ਰੂਪ ਧਾਰਨ ਕਰ ਲਿਆ। ਘਰੋਂ ਬਹੁਤਾ ਸਰਦਾ ਨਾ ਹੋਣ ਕਾਰਨ ਉਹ ਸਬੰਧਿਤ ਡਾਕਟਰ ਕੋਲ ਤਾਂ ਪਹੁੰਚ ਨਾ ਕਰ ਸਕਿਆ ਪਰ ਪਿੰਡ/ਸ਼ਹਿਰ ਦੇ ਕਈ ਡਾਕਟਰਾਂ/ਹਕੀਮਾਂ ਕੋਲੋਂ ਛਿੱਲ ਲੁਹਾਉਣ ਤੋਂ ਬਾਅਦ ਤਰਕਸ਼ੀਲ ਸੁਸਾਇਟੀ ਦੇ ਸੰਪਰਕ ਵਿੱਚ ਆਇਆ ਤਾਂ ਦੋ-ਤਿੰਨ ਵਾਰ ਹਿਪਨੋਟਾਈਜ਼ ਕਰਕੇ ਉਸਦੇ ਅਚੇਤ ਮਨ ਵਿਚਲੇ ਡਰ ਨੂੰ ਦੂਰ ਕੀਤਾ ਗਿਆ ਅਤੇ ਉਸਨੂੰ ਸਮਝਾਇਆ ਗਿਆ ਕਿ ਹਥਰਸੀ ਕਰਨ ਨਾਲ ਕਿਸੇ ਤਰ੍ਹਾਂ ਦੀ ਕਮਜ਼ੋਰੀ ਨਹੀਂ ਆਉਂਦੀ। ਇਸਤੋਂ ਇਲਾਵਾ ਹੋਰ ਵੀ ਉਸਾਰੂ ਸੁਝਾਅ ਦਿੱਤੇ ਗਏ। ਇਸ ਤਰ੍ਹਾਂ ਦੋ ਤਿੰਨ ਵਾਰ ਕਰਨ ਨਾਲ ਉਹ ਪੂਰੀ ਤਰ੍ਹਾਂ ਠੀਕ ਹੋ ਗਿਆ ਅਤੇ ਵਿਆਹ ਤੋਂ ਬਾਅਦ ਠੀਕ ਜ਼ਿੰਦਗੀ ਗੁਜ਼ਾਰਨ ਲੱਗਿਆ। ਜਦੋਂ ਉਹ ਨੌਜਵਾਨ ਸੁਸਾਇਟੀ ਕੋਲ ਆਇਆ ਸੀ ਤਾਂ ਉਸਦੇ ਮਨ ਵਿੱਚ ਖੁਦਕੁਸ਼ੀ



ਕਰਨ ਦੀ ਭਾਵਨਾ ਕਾਫ਼ੀ ਜ਼ਿਆਦਾ ਪ੍ਰਬਲ ਸੀ।

ਸੈਕਸ ਕ੍ਰਿਆ ਦਾ ਸਿੱਧਾ ਸਬੰਧ ਦਿਮਾਗ ਨਾਲ ਜੁੜਿਆ ਹੋਇਆ ਹੈ। ਠੀਕ ਵਾਤਾਵਰਨ ਨਾ ਹੋਣਾ, ਡਰ ਦੀ ਭਾਵਨਾ, ਦਿਮਾਗੀ ਅਸ਼ਾਂਤੀ ਜਾਂ ਇਸ ਤਰ੍ਹਾਂ ਦਾ ਹੋਰ ਕੋਈ ਵੀ ਕਾਰਨ ਸਫ਼ਲਤਾ ਪੂਰਵਕ ਸੰਭੋਗ ਕਰਨ ਦੇ ਰਾਹ ਵਿੱਚ ਰੋੜਾ ਬਣ ਸਕਦਾ ਹੈ। ਇਸ ਤਰ੍ਹਾਂ ਦੀ ਡਰ ਦੀ ਭਾਵਨਾ ਕਈ ਵਾਰ ਅਚੇਤ ਮਨ ਵਿੱਚ ਪੂਰੀ ਤਰ੍ਹਾਂ ਘਰ ਕਰ ਜਾਂਦੀ ਹੈ ਜਿਸ ਕਾਰਨ ਸੈਕਸ ਵਿੱਚ ਪੂਰਨ ਸੰਤੁਸ਼ਟੀ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਇਸ ਤਰ੍ਹਾਂ ਦੇ ਹੀ ਇੱਕ ਕੇਸ ਵਿੱਚ ਇੱਕ ਲੜਕਾ ਘਰੋਂ ਭੱਜਦਾ ਸੀ। ਸ਼ਾਮ ਦੇ ਸਮੇਂ ਬਹੁਤ ਜ਼ਿਆਦਾ ਸ਼ਰਾਬ ਪੀ ਲੈਂਦਾ ਸੀ ਅਤੇ ਆਪਣੀ ਘਰਵਾਲੀ ਨਾਲ ਲੜਾਈ ਝਗੜਾ ਕਰਦਾ ਰਹਿੰਦਾ ਸੀ। ਉਹ ਬਹੁਤ ਜ਼ਿਆਦਾ ਗੁੱਸੇ ਵਿੱਚ ਆਉਂਦਾ ਸੀ। ਪਰ ਘਰਵਾਲੀ ਦੇ ਪੇਕੇ ਚਲੀ ਜਾਣ ਤੋਂ ਬਾਦ ਉਹ ਪੂਰੀ ਤਰ੍ਹਾਂ ਨਾਲ ਠੀਕ ਰਹਿੰਦਾ ਸੀ। ਉਸ ਨਾਲ ਗੱਲਬਾਤ ਕੀਤਿਆਂ ਪਤਾ ਲੱਗਿਆ ਕਿ ਉਹ ਸੈਕਸ ਪੱਖੋਂ ਕਮਜ਼ੋਰੀ ਮਹਿਸੂਸ ਕਰਦਾ ਸੀ। ਇੱਕ ਵਾਰ ਵਿਆਹ ਤੋਂ ਪਹਿਲਾਂ ਉਹ ਕਿਸੇ ਪਰਾਈ ਔਰਤ ਨਾਲ ਸੰਭੋਗ ਕਰ ਰਿਹਾ ਸੀ ਤਾਂ ਉਪਰੋਕਤ ਕਿਸੇ ਕਾਰਨ ਵੱਸ ਉਸਨੂੰ ਪੂਰੀ ਸਫ਼ਲਤਾ ਹਾਸਲ ਨਹੀਂ ਹੋ ਸਕੀ। ਜਿਸ ਕਾਰਨ ਉਸਦੇ ਅਚੇਤ ਮਨ ਵਿੱਚ ਸੈਕਸ ਪੱਖੋਂ ਕਮਜ਼ੋਰ ਹੋਣ ਦੀ ਭਾਵਨਾ ਬੈਠ ਗਈ। ਇਸੇ ਦੌਰਾਨ ਉਸਦਾ ਵਿਆਹ ਹੋ ਗਿਆ ਜਿਸ ਨਾਲ ਸਮੱਸਿਆ ਹੋਰ ਵੀ ਗੁੰਝਲਦਾਰ ਹੋ ਗਈ। ਘਰਵਾਲੀ ਜਦ ਉਸਨੂੰ ਇਲਾਜ ਕਰਾਉਣ ਲਈ ਕਹਿੰਦੀ ਤਾਂ ਉਹ ਉਸ ਨਾਲ ਲੜਾਈ ਝਗੜਾ ਕਰਨਾ ਸ਼ੁਰੂ ਕਰ ਦਿੰਦਾ ਅਤੇ ਸ਼ਰਾਬ ਨਾਲ ਧੁੱਤ ਹੋ ਕੇ ਸੌਂ ਜਾਂਦਾ ਸੀ। ਤਰਕਸ਼ੀਲਾਂ ਦੇ ਸੰਪਰਕ ਵਿੱਚ ਆਉਣ ਤੋਂ ਬਾਅਦ ਉਸਦੀ ਸਮੱਸਿਆ ਨੂੰ ਸੁਲਝਾਇਆ ਗਿਆ ਅਤੇ ਉਹ ਪੂਰੀ ਤਰ੍ਹਾਂ ਨਾਲ ਠੀਕ ਹੋ ਗਿਆ। ਇਸ ਕੇਸ ਨੂੰ ਵਿਗਾੜਨ ਵਿੱਚ ਵੀ 'ਕੋਕ ਸ਼ਾਸਤਰ' ਦੇ ਨਾਂ ਹੇਠ ਵਿਕਣ ਵਾਲੀਆਂ ਘਟੀਆ ਕਿਤਾਬਾਂ ਨੇ ਆਪਣਾ ਪੂਰਾ ਯੋਗਦਾਨ ਪਾਇਆ ਸੀ ਜਿੰਨ੍ਹਾਂ ਨੂੰ ਪੜ੍ਹਨ ਕਾਰਨ ਹੀ ਉਸਦੇ ਮਨ ਵਿੱਚ ਸੈਕਸ ਪ੍ਰਤੀ ਗਲਤ ਧਾਰਨਾਵਾਂ ਬਣੀਆਂ ਹੋਈਆਂ ਸਨ।

ਕੁੜੀਆਂ ਵਿੱਚ ਵੀ ਮੁੰਡਿਆਂ ਦੇ ਵਾਂਗ ਹੀ ਅਜਿਹੀਆਂ ਸਮੱਸਿਆ ਸਾਹਮਣੇ ਆ ਰਹੀਆਂ ਹਨ। ਕਿਉਂਕਿ ਕੁੜੀਆਂ ਉੱਪਰ ਤਾਂ ਮੁੰਡਿਆਂ ਦੇ ਮੁਕਾਬਲੇ ਹੋਰ ਵੀ ਵਧੇਰੇ ਬੰਦਿਸ਼ਾਂ ਹਨ ਅਤੇ ਉਹਨਾਂ ਨੂੰ ਰਸੋਈ ਤੋਂ ਬਾਹਰ ਵਿਚਰਨ ਦਾ ਮੌਕਾ ਬਹੁਤ ਘੱਟ ਮਿਲਦਾ ਹੈ। ਉੱਚ ਸਿੱਖਿਆ ਪ੍ਰਾਪਤ ਕਰ ਰਹੀ ਇੱਕ ਕੁੜੀ ਨੂੰ ਉਸਦਾ ਵਿਆਹ ਤੈਅ ਕਰਨ ਤੋਂ ਬਾਅਦ ਦੌਰੇ ਪੈਣੇ ਸ਼ੁਰੂ ਹੋ ਗਏ। ਜਿਸਦਾ ਅਸਲ ਕਾਰਨ ਵੀ ਉਸਦੇ ਮਨ ਵਿੱਚ ਸੈਕਸ ਪ੍ਰਤੀ ਬੈਠਾ ਹੋਇਆ ਡਰ ਹੀ ਸੀ। ਉਸਨੇ ਆਪਣੀ ਸਹੇਲੀ ਪਾਸੋਂ ਵਿਆਹ ਤੋਂ ਬਾਦ ਪਹਿਲੀ ਰਾਤ ਦੇ ਤਜਰਬੇ ਸੁਣ ਰੱਖੇ ਸਨ ਅਤੇ ਅਚੇਤ ਮਨ ਦਾ ਇਹੀ ਡਰ ਉਸਦੇ ਦੌਰਿਆਂ ਦਾ ਕਾਰਨ ਸੀ। ਇੱਕ ਅਮੀਰ ਘਰ ਦਾ ਲੜਕਾ ਵੀ ਇਸੇ ਤਰ੍ਹਾਂ ਦੀ ਸਮੱਸਿਆ ਦਾ ਸ਼ਿਕਾਰ ਸੀ। ਘਰਦੇ ਜਦ ਵੀ ਉਸਦੇ ਵਿਆਹ ਦੀ ਗੱਲ ਕਰਦੇ ਤਾਂ ਉਹ ਟਾਲ ਦਿੰਦਾ ਜਾਂ ਲੜਨ ਲੱਗ ਪੈਂਦਾ ਸੀ। ਵਿਆਹ ਦੀ ਗੱਲ ਕਾਰਨ ਉਸਦਾ ਮਨ ਡਾਵਾਂਡੋਲ ਰਹਿਣ ਲੱਗ ਪਿਆ ਸੀ ਅਤੇ ਉਸਨੂੰ ਘਬਰਾਹਟ ਆਉਣ ਲੱਗ ਪਈ। ਉਹ ਵੀ ਆਪਣੇ ਆਪ ਨੂੰ ਸੈਕਸ ਪੱਖੋਂ ਕਮਜ਼ੋਰ ਸਮਝਦਾ ਸੀ। ਉਸਨੇ ਕਈ ਅਖੌਤੀ ਡਾਕਟਰਾਂ/ਹਕੀਮਾਂ ਦਾ ਸਹਾਰਾ ਲਿਆ ਪਰ ਹਰੇਕ ਨੇ ਉਸਦੀ ਸਮੱਸਿਆ ਨੂੰ ਹੋਰ ਉਲਝਾ ਦਿੱਤਾ। ਅਖੌਤੀ ਸੈਕਸ ਮਾਹਿਰਾਂ ਨੇ 'ਸੁਪਨ ਦੋਸ਼' ਨਾਂ ਦੇ ਕੁਦਰਤੀ ਵਰਤਾਰੇ ਨੂੰ ਬਿਮਾਰੀ ਦੇ ਰੂਪ ਵਿੱਚ ਉਸਦੇ ਮਨ ਅੰਦਰ ਬਿਠਾ ਦਿੱਤਾ ਜਿਸ ਕਾਰਨ ਨੌਜਵਾਨ ਦੀ ਜ਼ਿੰਦਗੀ ਦੁੱਭਰ ਹੋ ਗਈ। ਵੀਰਜ ਨੂੰ ਕੀਮਤੀ ਰਤਨ ਸਮਝਣ ਕਾਰਨ ਉਸਨੂੰ ਆਪਣਾ ਸਾਰਾ ਕੁਝ ਜਾਇਆ ਲੱਗਣ ਲੱਗ ਪਿਆ। ਮਹਿੰਦਰ ਮਲਵਈ ਨੇ ਨੌਜਵਾਨ ਨਾਲ ਗੱਲ ਕਰਕੇ ਉਸਦੀ ਸਮੱਸਿਆ ਦਾ ਤਾਣਾ-ਬਾਣਾ ਸੁਲਝਾ ਲਿਆ। ਹਿਪਨੋਟਾਈਜ਼ ਕਰਕੇ ਉਸਨੂੰ ਪੂਰੀ ਤਰ੍ਹਾਂ ਠੀਕ ਕੀਤਾ ਗਿਆ। ਤਰਕਸ਼ੀਲ ਸੁਸਾਇਟੀ ਨੇ ਆਪਣੇ ਤਜਰਬੇ ਵਿੱਚੋਂ ਵੇਖਿਆ ਹੈ ਕਿ ਬਹੁਤ ਸਾਰੇ ਮਾਨਸਿਕ ਰੋਗੀਆਂ ਦੀਆਂ ਸਮੱਸਿਆਵਾਂ ਦੀ ਜੜ੍ਹ ਵੀ ਕਾਮ ਨਾਲ ਸਬੰਧਿਤ ਹੀ ਹੁੰਦੀ ਹੈ। ਇਸਦਾ ਸਭ ਤੋਂ ਵੱਡਾ ਕਾਰਨ ਸਾਡੇ ਸਮਾਜ ਵਿੱਚ ਸੈਕਸ ਸਿੱਖਿਆ ਦੇਣ ਦੇ ਕਿਸੇ ਵੀ ਉਚਿਤ ਢੰਗ ਤਰੀਕੇ ਦੀ ਅਣਹੋਂਦ ਹੈ। ਗਲਤ ਅਤੇ ਅਧੂਰੀ ਜਾਣਕਾਰੀ ਪ੍ਰਾਪਤ ਕਰਨ ਕਾਰਨ ਨੌਜਵਾਨਾਂ ਵਿੱਚ ਵੱਖ ਵੱਖ ਤਰ੍ਹਾਂ ਦੀਆਂ ਸਮੱਸਿਆਵਾਂ ਉਪਜਦੀਆਂ ਹਨ ਜਿੰਨ੍ਹਾਂ ਦਾ ਕੁਝ ਚਲਾਕ ਲੋਕ ਆਪਣੇ ਨਿੱਜੀ ਮਨੋਰਥਾਂ ਲਈ ਫਾਇਦਾ ਉਠਾਉਂਦੇ ਹਨ। ਇਹ ਇੱਕ ਜਾਣੀ ਪਹਿਚਾਣੀ ਸਚਾਈ ਹੈ ਕਿ ਨਿਪੁੰਸਕਤਾ ਦੇ 90% ਕੇਸ ਮਨੋਵਿਗਿਆਨਕ ਕਾਰਣਾਂ ਕਰਕੇ ਹੁੰਦੇ ਹਨ। ਸੋ ਇਸ ਮਾਮਲੇ ਬਾਰੇ ਠੀਕ ਜਾਣਕਾਰੀ ਹੋਣੀ ਜ਼ਰੂਰੀ ਹੈ। ਜਿਸਦੀ ਅਣਹੋਂਦ ਕਾਰਨ ਅਨੇਕਾਂ ਮਾਨਸਿਕ ਉਲਝਣਾਂ ਸਾਹਮਣੇ ਆਉਂਦੀਆਂ ਹਨ। ਜਵਾਨੀ ਵਿੱਚ ਪੈਰ ਧਰਨ ਤੋਂ ਲੈ ਕੇ ਵਿਆਹ ਹੋਣ ਤੱਕ ਦਾ ਸਮਾਂ ਉਹ ਦੌਰ ਹੁੰਦਾ ਹੈ ਜਦੋਂ ਇਹ ਸ਼ੂਕਦਾ ਦਰਿਆ ਪੂਰੇ ਜੋਬਨ ਤੇ ਹੁੰਦਾ ਹੈ ਪਰ ਸਮਾਜ ਵੱਲੋਂ ਇਸ ਸਟੇਜ ਤੇ ਇਸ ਜਜ਼ਬੇ ਦੇ ਨਿਕਾਸ ਲਈ ਕੋਈ ਢੰਗ ਮੁਹੱਈਆ ਨਹੀਂ ਕੀਤਾ ਗਿਆ। ਸੋ ਲੋੜ ਹੁੰਦੀ ਹੈ ਕਿ ਸਮਾਜਿਕ ਨਿਯਮ ਐਨੇ ਕੁ ਲਚਕੀਲੇ ਹੋਣ ਕਿ ਸੈਕਸ ਸਿੱਖਿਆ ਦੇਣ ਅਤੇ ਸਮਾਜਿਕ ਜੀਵਨ ਖਿੰਡਣ ਤੋਂ ਬਚਾਉਣ।

<<<>>><<<>>><<<>>>

*ਕਹਾਣੀ :*

# ਕੜਾਹੀ

*ਜਸਵਿੰਦਰ ਸਿੰਘ ਬਰਸਟ*

ਸਾਡੇ ਪਿੰਡ ਹਰ ਮੰਗਲਵਾਰ ਵਾਲੇ ਦਿਨ ਇੱਕ ਬਾਬਾ ਵੱਡੇ ਦਰਵਾਜੇ ਦੇ ਮੂਹਰੇ ਬਣੀ ਸਮਾਧ ਮੂਹਰੇ ਚੌਂਕੀ ਲਾਉਂਦਾ। ਉਹ ਪਿੰਡ ਦਾ ਹੀ ਪੰਡਤ ਨਰੈਣਾ ਸੀ। ਪਰ ਪਿੰਡ ਦੇ ਸਾਰੇ ਲੋਕ ਉਸਨੂੰ 'ਬਾਬਾ ਜੀ' ਆਖ ਕੇ ਸਤਿਕਾਰ ਨਾਲ ਬੁਲਾਉਂਦੇ। ਲੋਕ ਉਸ ਕੋਲੋਂ ਡਰਦੇ ਵੀ ਸਨ। ਅਖੇ, "ਬਾਬੇ 'ਚ ਸ਼ਕਤੀ ਐ। ਬਾਬਾ ਮੰਤਰ ਮਾਰਦੂ, ਭੂਤ ਛੱਡ ਦੂ।" ਆਦਿ-ਆਦਿ। ਉਹ ਘਰੋਂ ਨ੍ਹਾ ਧੋ ਕੇ, ਪਟਿਆਂ ਨੂੰ ਸਰ੍ਹੋਂ ਦੇ ਤੇਲ ਨਾਲ ਚੋਪੜ ਕੇ, ਵੱਡੇ ਸਾਰੇ ਮਿੱਟੀ ਦੇ ਚੱਪਣ 'ਚ ਏਰਨੇ ਗੋਹਿਆਂ ਦੀ ਅੱਗ ਉੱਤੇ ਗੁੱਗਲ ਧੁਖ ਕੇ ਸਮਾਧ ਦੇ ਅੱਗੇ ਰੱਖ ਦਿੰਦਾ। ਸ਼ਰਧਾਲੂ ਮੰਗਲਵਾਰ ਦੀ ਸ਼ਾਮ ਨੂੰ ਕੋਈ ਦੁੱਧ, ਕੋਈ ਖੀਰ, ਕੋਈ ਕੜਾਹ ਬਣਾਕੇ ਲਿਆਉਂਦੇ। ਕਈ ਨਕਦੀ ਵੀ ਚਾੜ੍ਹਦੇ। ਇੱਕ ਮਾੜਚੂ ਜਿਹਾ ਬੰਦਾ ਡੰਡਿਆਂ ਨਾਲ ਨਗਾਰੇ ਵਜਾਉਂਦਾ। ਜਦੋਂ ਖਾਸੇ ਬੰਦੇ.. ਬੁੜ੍ਹੇ-ਬੁੜ੍ਹੀਆਂ 'ਕੱਠੇ ਹੋ ਜਾਂਦੇ ਤਾਂ ਬਾਬਾ ਜੀ ਅਰਦਾਸ ਕਰਨ ਦੀ ਮੁਦਰਾ ਵਿੱਚ ਹੱਥ ਬੰਨ੍ਹ, ਅੱਖਾਂ ਬੰਦ ਕਰਕੇ ਖੜ੍ਹੇ ਮੂੰਹ 'ਚ ਹੀ 'ਮਿਣ-ਮਿਣ' ਜਹੀ ਕਰੀ ਜਾਂਦਾ। ਸ਼ਰਧਾਲੂ ਵੀ ਖੜ੍ਹੇ ਰਹਿੰਦੇ। ਨਗਾਰਚੀ ਵੀ ਨਗਾਰੇ ਨੂੰ ਗਲ 'ਚ ਪਾਕੇ ਕਿੱਲ੍ਹ-ਕਿੱਲ੍ਹ ਡੱਗੇ ਮਾਰਦਾ ਰਹਿੰਦਾ। ਉਸਦਾ ਇਕਹਿਰਾ ਸਰੀਰ ਪਸੀਨੋ-ਪਸੀਨੀ ਹੋ ਜਾਂਦਾ। ਪਰ ਉਹ ਭੋਰਾ ਨਾ ਜਮ੍ਹਕਦਾ। ਸਮਾਂ ਬੀਤਣ ਦੇ ਨਾਲ ਨਾਲ ਨਗਾਰੇ 'ਤੇ ਪੈਂਦੇ ਡੱਗਿਆਂ ਦੀ ਆਵਾਜ਼ ਵੀ ਤੇਜ ਹੁੰਦੀ ਜਾਂਦੀ। ਆਖਰ ਬਾਬਾ ਖੜ੍ਹਾ ਖੜ੍ਹਾ ਲੜਖੜਾ ਜਾਂਦਾ, ਜਿਵੇਂ ਸ਼ਰਾਬੀ ਹੋਵੇ। ਫੇਰ ਇੱਕ ਦਮ ਥੱਲੇ ਵਿਛੇ ਮੈਲੇ ਜਹੇ ਗਦੈਲੇ 'ਤੇ ਡਿੱਗਣ ਵਾਂਗੂੰ ਧੜੰਮ ਦੇ ਕੇ ਚੌਕੜੀ ਮਾਰ ਕੇ ਬਹਿ ਜਾਂਦਾ। ਜੋਰ ਨਾਲ ਸਿਰ ਹਿਲਾਉਂਦਾ। ਲੋਕ ਵੀ 'ਰਾਮ-ਰਾਮ' 'ਵਾਖਰੂ-ਵਾਖਰੂ' ਕਰਦੇ, ਭੈ-ਭੀਤ ਜਿਹੇ ਹੋਏ ਆਲੇ ਦੁਆਲੇ ਬੈਠ ਜਾਂਦੇ। ਤੀਵੀਆਂ ਆਲੇ ਪਾਸੇ ਤੀਵੀਆਂ, ਬੰਦਿਆਂ ਆਲੇ ਪਾਸੇ ਬੰਦੇ।

ਤੇ ਹੁਣ ਬਾਬਾ ਪੂਰੇ ਜਲੌਅ 'ਚ ਸਿਰ ਘੁਮਾ ਰਿਹਾ ਹੁੰਦਾ। ਨਗਾਰਾ ਪੂਰੇ ਸਿਖਰ 'ਤੇ ਵੱਜਦਾ। ਬਾਬਾ ਮੂੰਹ 'ਚੋਂ ਅਜੀਬ ਬੇ-ਸੁਰੀਆਂ ਅਵਾਜਾਂ ਕੱਢਦਾ। ਜੁਆਕ ਉਸ ਵੱਲ ਡੈਂਬਰੇ ਵੱਛਰੂਆਂ ਵਾਂਗ ਝਾਕਦੇ। ਕਈ ਤਾਂ ਡਰ ਕੇ ਡਾਡਾਂ ਮਾਰਨ ਲੱਗਦੇ। ਜਦ ਬਾਬਾ ਕੁਝ ਰਹਾਓ ਜਹੇ 'ਚ ਆਉਂਦਾ ਤਾਂ ਲੋਕ 'ਪੁੱਛਿਆ' ਲੈਣ ਲੱਗਦੇ। ਅਖੀਰ ਸਭ ਨੂੰ ਨਿਪਟਾ ਕੇ ਜਾਂ ਵਕਤ ਜਿਆਦਾ ਲੱਗਣ ਕਰਕੇ ਬਾਬਾ ਉੱਚੀ ਸਾਰੀ, "ਬੋਲੋ ਬਜਰੰਗ ਬਲੀ ਕੀ ਜੈ" ਆਖਦਾ। ਇਹ ਜੈਕਾਰਾ ਬਾਬੇ ਵਿਚੋਂ 'ਅਸਰ' ਚਲੇ ਜਾਣ ਦੀ ਨਿਸ਼ਾਨੀ ਹੁੰਦਾ, ਤੇ ਸ਼ਰਧਾਲੂ 'ਬਾਬਾ' ਜੀ ਨੂੰ ਫਟਾਫਟ ਘੁੱਟਣ ਲੱਗਦੇ। ਖਾਸ ਸ਼ਰਧਾਲੂ, ਜੋ ਵੱਡੇ ਸਾਰੇ ਕੌਲੇ ਵਿੱਚ ਕਾੜ੍ਹੇ ਦੁੱਧ 'ਚ ਪੱਕਾ ਮਿੱਠਾ ਪਾਕੇ ਪਹਿਲਾਂ ਤੋਂ ਹੀ ਤਿਆਰ ਬੈਠਾ ਹੁੰਦਾ, ਭੱਜ ਕੇ ਬਾਬੇ ਦੇ ਮੂੰਹ ਨੂੰ ਕੌਲਾ ਲਾ ਦਿੰਦਾ। ਕਈ ਸਾਲਾਂ ਤੋਂ ਇਹ ਸਿਲਸਿਲਾ ਨਿਰੰਤਰ ਚਲਦਾ ਆ ਰਿਹਾ ਸੀ।

ਇੱਕ ਦਿਨ, 'ਚੌਂਕੀ' ਵਾਲੀ ਸ਼ਾਮ ਲੋਕ ਪੁੱਛਾਂ ਪੁੱਛ ਰਹੇ ਸਨ।

"ਬਾਬਾ ਜੀ ਸਾਡੀ ਮੈਂਸ ਚੱਜ ਨਾਲ ਦੁੱਧ ਨਹੀਂ ਦਿੰਦੀ। ਕੱਟਰੂ ਵੀ ਨਹੀਂ ਵਲਾਉਂਦੀ।"

"ਨਜ਼ਰ ਲੱਗ ਗੀ, ਨਜ਼ਰ, ਗੁਆਂਢਣ ਦੀ ਨਜ਼ਰ। ਸੱਜਰੀ ਪੈੜ ਦੀ ਮਿੱਟੀ ਚੱਕ ਕੇ ਚੁੱਲ੍ਹੇ 'ਚ ਪਾਓ, ਤਾਂ ਹਟੂ। ਫਿਰ ਮਿਲਜੂ ਮੈਂਸ ਆਪੇ।" ਬਾਬਾ ਆਖਦਾ।

ਕੋਈ ਪੁੱਛਦਾ, "ਬਾਬਾ ਜੀ ਕਈ ਦਿਨਾਂ ਦਾ ਪੱਖਾ ਪਾਣੀ ਨੀ ਚੱਕਦਾ। ਇੰਜਣ ਵੀ ਧੂੰਆਂ ਮਾਰੀ ਜਾਂਦਾ ਐ। ਚਰ੍ਹੀ ਸੁੱਕੀ ਜਾਂਦੀ ਐ। ਮਿਸਤਰੀ ਤੋਂ ਵੀ ਲੋਟ ਨਹੀਂ ਆਇਆ। ਕਰੋ ਕੋਈ ਉਪਾਅ।"

"ਖੂਹ ਤੇ ਸਮਾਧ ਹੈਗੀ ?" ਬਾਬਾ ਬੋਲਦਾ ਹੈ।

"ਨਹੀਂ ਬਾਬਾ ਜੀ ਸਮਾਧ ਤਾਂ ਕੋਈ ਨੀ।"

"ਸਮਾਧ ਬਣਾਓ ਸਮਾਧ, ਖੂਹ 'ਤੇ। ਥੋਡੇ ਵਡਾਰੂ ਗੁੱਸੇ ਨੇ। ਨਹੀਂ ਵੱਡਾ ਨੁਕਸਾਨ ਹੋਊ।"

"ਸੱਤ ਬਚਨ ਜੀ।"

ਅਗਲਾ ਮੱਥਾ ਟੇਕ ਕੇ ਤੁਰ ਜਾਂਦਾ। ਵੱਡਾ ਨੁਕਸਾਨ ਕਿਆਸ ਕੇ ਅਗਲੇ ਦਾ ਤ੍ਰਾਹ ਨਿਕਲ ਜਾਂਦਾ। "ਬਾਬਾ ਜੀ ਮੇਰਾ ਪੋਤਾ ਰੋਣ ਤੋਂ ਨਹੀਂ ਹਟਦਾ। ਕੈ ਰਾਤਾਂ ਹੋਗੀਆਂ ਇੱਕ ਲੱਤ ਤੇ ਖੜ੍ਹਿਆਂ ਨੂੰ। ਭੋਰਾ ਚੁੱਪ ਨਹੀਂ ਕਰਦਾ।" ਕੋਈ ਬੁੜ੍ਹੀ ਪੁੱਛਦੀ,

"ਕੋਈ ਅਮਰਤੀਆ ਸਿੱਖ ਨੂੰ ਖਿਲਾਓ, ਅਮਰਤੀਆ। ਰਾਤ ਨੂੰ ਬੁਲਾ ਕੇ, ਠੀਕ ਹੋਜੂ।"

"ਬਾਬਾ ਜੀ ਨੂੰ ਰਾਤ ਨੂੰ ਕਿਹੜਾ ਆਉਂਦੈ।" ਬੁੜ੍ਹੀ ਸੁਭੈਕੀ ਆਖਦੀ।

"ਲੈ ਰਾਤ ਨੂੰ ਤਾਂ ਅਗਲਾ ਭੱਜਿਆ ਆਊ।" ਕੋਈ ਮਨਚਲਾ ਮਲਕ ਦੇ ਆਖਦਾ। ਸਭ ਦੇ ਚਿਹਰਿਆਂ ਤੇ ਮਿੰਨਾ ਮਿੰਨਾ ਹਾਸਾ ਪਸਰ ਜਾਂਦਾ। ਬੁੜ੍ਹੀ ਉੱਠ ਕੇ ਪਿੱਛੇ ਜਾ ਬੈਠਦੀ।

ਦੇਬੇ ਬਾਹਮਣ ਹੋਰੀਂ ਚਾਰ ਭਰਾ ਹਨ। ਚਾਰਾਂ ਦੀ ਆਪਸ ਵਿੱਚ ਬਹੁਤ ਬਣਦੀ ਹੈ। ਚਾਰੇ ਪੁੱਜ ਕੇ ਮਖੌਲੀਏ ਐ। ਹਰ ਵਕਤ



ਹੱਸਦੇ ਦੇ ਹੱਸਦੇ। ਆਪਸ ਵਿੱਚ ਹਾਸਾ ਮਖੌਲ ਕਰਦੇ ਰਹਿੰਦੇ। ਹੋਰਾਂ ਨੂੰ ਵੀ ਟਿੱਚਰਾਂ ਕਰਦੇ। ਖੇਤੀ ਕਰਦੇ 'ਕੱਠੀ। ਰੋਟੀ ਅੱਡੋ-ਅੱਡ। ਉਂਜ ਇੱਕ ਦੂਜੇ ਦੇ ਚੁੱਲ੍ਹੇ ਤੇ ਖਾ ਲੈਣ ਤਾਂ ਵੀ ਕੋਈ ਫਰਕ ਨਹੀਂ। ਦਾਰੂ ਵੀ ਪੀ ਲੈਂਦੇ। ਖੂਹ ਤੇ ਤੌੜਾ ਪਾਉਂਦੇ। ਆਥਣੇ ਇੱਕ ਇੱਕ 'ਪੈਗ' ਮਾਰਿਆ ਰੋਟੀ ਖਾਧੀ, ਚੱਲ ਮੇਰਾ ਭਾਈ। ਸ਼ਕਲਾਂ ਤੋਂ, ਗੱਲਾਂ ਬਾਤਾਂ ਤੋਂ ਕੋਈ ਉਹਨਾਂ ਨੂੰ ਬਾਹਮਣ ਹੀ ਨਹੀਂ ਕਹਿ ਸਕਦਾ।

ਇੱਕ ਦਿਨ ਸ਼ਾਮ ਨੂੰ ਜਦ ਚਾਰੇ ਭਾਈ ਹੱਥਾਂ 'ਚ ਖੇਤੀ ਦੇ ਸੰਦ ਫੜੀ ਘਰੀਂ ਦਾਖਲ ਹੋਏ ਤਾਂ 'ਰਹਾਂ ਵਿਚਕਾਰਲੇ ਬਿਰਜੂ ਦੀ ਪਤਨੀ ਨੇ ਕਾਵਾਂ ਰੌਲੀ ਪਾ ਰੱਖੀ ਸੀ, ਅਖੇ, "ਜੈ ਵੱਢਾ ਕੋਈ ਨਵੀ ਸਟੀਲ ਦੀ ਕੜਾਹੀ ਚੱਕ ਕੇ ਲੈ ਗਿਆ। ਮਾਂਜ ਸਵਾਰ ਕੇ ਰੱਖੀ ਬਈ ਚੱਲ ਆਥਣੇ ਕੜਾਹ ਬਣਾਵਾਂਗੇ। ਨਾਲੇ ਬਾਬੇ ਦੇ ਚੜ੍ਹਾਦਾਂਗੇ ਨਾਲੇ ਜਵਾਕ ਖਾਣਗੇ। ਨਪੁੱਤੇ ਦੀ ਪਤਾ ਨਹੀਂ ਕੀਹਦੀ ਬੇੜੀ ਬਹਿਗੀ।"

"ਆਏਂ ਸਾਲਾ ਕਿਹੜਾ ਲੈਜੂ ਘਰੋਂ ਭਾਂਡਾ ਚੱਕ ਕੇ।" ਬਾਮ੍ਹਣ ਦਾ ਸੁਭਾਅ ਜਟਕਾ ਸੀ।

"ਲੈ ਹੁਣੇ ਹੋਜੂ ਨਿਤਾਰਾ। ਮੰਗਲਵਾਰ ਐ ਅੱਜ। ਬਾਬੇ ਨੂੰ ਪੁੱਛ ਲੈਨੇ ਆਂ।" ਵੱਡਾ ਦੇਬਾ ਆਖ ਰਿਹਾ ਸੀ।

"ਲੈ ਉਹ ਮੇਰਾ ਸਾਲਾ ਕੀ ਦੱਸੂ ?" ਸਾਰਿਆਂ ਤੋਂ ਛੋਟਾ ਸ਼ਿਵ ਪਰ੍ਹਾਂ ਮੰਜੇ 'ਤੇ ਲਿਟਿਆ ਪਿਆ ਸੀ।

"ਲੈ ਕਿਵੇਂ ਮਗਜ਼ ਮਾਰਦੈ ਰੁੜ੍ਹ ਜਾਣੇ।" ਉਸਦੀ ਵੱਡੀ ਭਰਜਾਈ ਵਿਹੜੇ 'ਚ ਕੰਮ ਧੰਦਾ ਕਰਦੀ ਫਿਰਦੀ ਸੀ।

ਐਨੇ 'ਚ ਵੱਡਾ ਦੇਬਾ ਤੇ ਬਿਰਜੂ ਹੱਥ ਮੂੰਹ ਧੋਕੇ 'ਪੁੱਛਾਂ' ਦੇ ਰਹੇ ਬਾਬੇ ਵੱਲ ਨੂੰ ਤੁਰ ਪਏ। ਦੇਬੇ ਨੇ 'ਗਾਹਾਂ ਹੋ ਕੇ ਪੈਰਾਂ ਭਾਰ ਬੈਠੇ ਬਾਬੇ ਨੂੰ ਮੱਥਾ ਟੇਕਿਆ ਤੇ ਪੁੱਛਿਆ, "ਬਾਬਾ ਜੀ ਸਾਡੇ ਬਿਰਜੂ ਦੀ ਕੋਈ ਕੜਾਹੀ ਲੈ ਗਿਆ। ਨਵੀਂ ਸੀ। ਪੂਰੇ ਪਚਵੰਜਾ ਦੀ ਆਈ ਸੀ। ਮਾਰੋ ਕੇਰਾਂ ਨਿਗਾਹ ਕਿੱਥੇ ਕੁ ਐ।"

"ਮਾਰੀਂ ਕੇਰਾਂ ਡੱਗਾ ਮੁੰਡਿਆ" – ਨਗਾਰਾ ਵੱਜਣ ਨਾਲ ਬਾਬਾ 'ਖੇਲ੍ਹਣ' ਲੱਗ ਪਿਆ ਤੇ ਫੇਰ ਹੂੰ-ਹੂੰ ਕਰਦਾ ਕਹਿਣ ਲੱਗਾ "ਘਰ 'ਚ ਐ, ਘਰ 'ਚ......।" ਬਾਬਾ ਖਾਸੀ ਉੱਚੀ ਆਵਾਜ਼ 'ਚ ਬੋਲਿਆ ਸੀ।

"ਘਰ 'ਚ ਹੁੰਦੀ ਥਿਆਉਂਦੀ ਨਾ ?" ਬਿਰਜੂ ਹੈਰਾਨ ਸੀ।

"ਥੋਡੇ ਘਰ 'ਚ ਜਿਹੜੀ ਨਵੀਂ ਆਈ ਐ ਬੱਸ ਉਹਦਾ ਕੰਮ ਐ। ਕੜਾਹੀ ਹੋਰ ਕਿਤੇ ਨਹੀਂ। ਮੈਂ ਮਾਰੀ ਲੀਂ ਨਿਗਾਹ।" ਬਾਬਾ ਤਸੱਲੀ ਨਾਲ ਸਿਰ ਹਿਲਾ ਰਿਹਾ ਸੀ।

ਦੋਹਨੋਂ ਛੋਟੇ ਭਰਾਵਾਂ, ਸ਼ਿਵ ਤੇ ਜਗਨ ਦਾ 'ਕੱਠਿਆਂ ਦਾ ਵਿਆਹ ਕੁਝ ਕੁ ਮਹੀਨੇ ਪਹਿਲਾਂ ਹੋਇਆ ਸੀ। ਭਰਾਵਾਂ ਵਾਂਗ ਉਹਨਾਂ ਦੀਆਂ ਪਤਨੀਆਂ ਦਾ ਵੀ ਪੂਰਾ ਸਹੇਲ-ਪੁਣਾ ਸੀ। ਨਵੀਆਂ ਦੋਵੇਂ ਆਉਂਦੀਆਂ ਹੀ ਜਠਾਣੀਆਂ ਨਾਲ, ਉਹਨਾਂ ਦੇ ਜੁਆਕਾਂ ਨਾਲ, ਐਨਾ ਹਿਲ-ਮਿਲ ਗਈਆਂ ਸਨ ਜਿਵੇਂ ਪਹਿਲਾਂ ਤੋਂ ਹੀ ਇਸੇ ਘਰ 'ਚ ਰਹਿੰਦੀਆਂ ਹੋਣ।

"ਮੂੰਹ ਸੰਭਾਲ ਕੇ ਗੱਲ ਕਰ ਬਾਬਾ.........ਮੂੰਹ ਸੰਭਾਲ ਕੇ।" ਛੋਟਾ ਸ਼ਿਵ ਦੇਸੀ ਦਾਰੂ ਦਾ ਸਟੀਲ ਦਾ ਗਲਾਸ ਭਰ ਕੇ ਅੰਦਰ ਸਿੱਟ ਕੇ ਆ ਗਿਆ ਸੀ। ਘਰੋਂ ਤੁਰਨ ਵੇਲੇ ਉਹ ਆਖ ਰਿਹਾ ਸੀ, "ਅੱਜ ਦੇਖਦੇ ਆਂ ਸਾਲੇ ਬਾਮ੍ਹਣ ਕੱਟੇ ਦਾ ਸੱਚ ਝੂਠ।"

"ਹੋਰ ਨਾ ਕੋਈ ਨਵਾਂ ਉੱਧਮੂਲ ਖੜ੍ਹਾ ਕਰ ਦੀਂ।" ਸ਼ਿਵ ਦੇ ਸੁਭਾਅ ਤੋਂ ਜਾਣੂੰ ਉਹਦੀ ਵੱਡੀ ਭਾਬੀ ਨੇ ਘਰੋਂ ਨਿਕਲਦੇ ਨੂੰ ਬੋਲ ਮਾਰਿਆ ਸੀ।

ਉਹ ਆਕੇ ਸਿਰ ਦੇ ਪਰਨੇ ਨਾਲ ਮੂੰਹ ਪੂੰਝਦਾ 'ਬਾਬਾ ਜੀ' ਆਲੇ ਚੌਤਰੇ ਨੇੜੇ ਜਾ ਖੜ੍ਹਾ ਸੀ।

"ਭਾਈ ਹਮਨੇ ਕਿਆ ਬੋਲਣਾ ਹੈ। ਜੋ ਦੇਖਿਆ ਦੱਸ ਦੀਆ।" ਅਚਾਨਕ ਖਰ੍ਹਵੀ ਆਵਾਜ਼ ਸੁਣ ਕੇ ਬਾਬਾ ਹਿੰਦੀ ਨੂੰ ਮੂੰਹ ਮਾਰਨ ਲੱਗ ਪਿਆ।

"ਦੇਖਿਆ ਤੈਂ ਛੁਣਛੁਣੈ। ਮਾਂ ਗੜ੍ਹਾਉਂਦੀ ਕੜਾਹੀ, ਸਾਡੇ ਭਾਈਆਂ 'ਚ ਨਾ ਭੇੜ ਪਵਾ।" ਬਿਰਜੂ ਚਾਦਰਾ ਉਤਾਂਹ ਨੂੰ ਚੁੱਕਦਾ ਖੜ੍ਹਾ ਹੋ ਗਿਆ।

"ਮੈਂਨੇ ਤਾਂ ਬਤਾਣਾ ਥਾ ਬਤਾ ਦੀਆ ਬਈ ਕੜਾਹੀ ਥੋਡੇ ਘਰ 'ਚ ਐਸੀ ਨਵੀਂ ਬਹੂ ਨੇ ਚੱਕੀ ਐ।"

"ਤੇਰੀ ਓ ਭੈ....ਵੱਡੇ ਬਾਬੇ ਦੀ.....।" ਸ਼ਿਵ ਨੇ ਭੱਜ ਕੇ ਇੱਕ ਹੱਥ ਬਾਬੇ ਦੀ ਗਰਦਨ ਹੇਠਾਂ ਇੱਕ ਉਹਦੀਆਂ ਟੰਗਾਂ ਵਿਚਕਾਰ ਨੂੰ ਪਾਕੇ ਚੌਕੜੀ ਤੋਂ ਥੱਲੇ ਵਗਾਹ ਕੇ ਮਾਰਿਆ, "ਹੁਣ ਤੱਕ ਅਸੀਂ ਚਾਰੇ ਭਾਈ ਇੱਕ ਦੂਜੇ ਨੂੰ ਉੱਚਾ ਨਹੀਂ ਬੋਲੇ.....ਤੂੰ ਕੌਣ ਹੁੰਨੈ ਉਏ ਸਾਡੇ 'ਚ ਪਾਟਕ ਪਾਉਣ ਵਾਲਾ ?" ਸ਼ਿਵ ਨੇ ਡਿੱਗੇ ਪਏ ਬਾਬੇ ਦੇ ਦੋ ਤਿੰਨ ਮੌਰਾਂ 'ਚ ਜੜ ਦਿੱਤੀਆਂ।

ਬਾਬਾ ਬੌਖਲਾ ਗਿਆ। ਉਹ ਸ਼ਿਵ ਨੂੰ ਮਾਂ ਦੀਆਂ ਗਾਲ੍ਹਾਂ ਦਿੰਦਾ, ਧੋਤੀ ਦਾ ਲਾਂਗੜ ਸੰਭਾਲਦਾ ਘਰ ਵੱਲ ਭੱਜ ਲਿਆ।

"ਮੈਂ ਮੁੰਡਿਆਂ ਤੋਂ ਤੇਰੀਆਂ ਟੰਗਾਂ ਤੁੜਵਾਊਂ। ਦੇਖੂੰਗਾ ਤੈਨੂੰ ....ਕੰਜਰ ਦੀ ਜਿਣਸ....।" ਹੁਣ ਉਹ ਨਿਰੋਲ ਪਿੰਡ ਦਾ ਨਰੈਣਾ ਪੰਡਤ ਸੀ। ਉਸ ਦੇ ਵਿੱਚ ਬੋਲਦਾ 'ਪੁੱਛਾਂ' ਦੇਣ ਵਾਲਾ ਬਾਬਾ ਮਨਫ਼ੀ ਹੋ ਚੁੱਕਾ ਸੀ। ਬਾਬੇ ਦੇ ਗੋਡੇ-ਮੋਢੇ ਘੁੱਟਣ ਵਾਲੇ ਅਤੇ ਦੁੱਧ ਦੇ ਛੰਨੇ ਪਿਲਾਉਣ ਵਾਲੇ ਸ਼ਰਧਾਲੂ ਬਾਬੇ ਵੱਲ ਮੁਤਰ ਮੁਤਰ ਝਾਕਦੇ, ਉਸਦੀ 'ਸ਼ਕਤੀ' ਹੋਣ ਵਾਲੀਆਂ ਗੱਲਾਂ ਤੇ ਹੈਰਾਨ ਹੋ ਰਹੇ ਸਨ। T

# ਹੱਡਬੀਤੀਆਂ-ਜੱਗ ਬੀਤੀਆਂ

## ਟੂਣਾ ਇੱਕ ਵਹਿਮ

*ਪਰਮਜੀਤ ਕੌਰ*

ਸਾਡਾ ਸਮਾਜ ਵਿੱਚ ਅਨੇਕਾਂ ਅੰਧ ਵਿਸ਼ਵਾਸ ਪ੍ਰਚਲਿਤ ਹਨ। ਇਸੇ ਤਰ੍ਹਾਂ ਟੂਣਾ (ਛਾਲਾ) ਵੀ ਇੱਕ ਮਾਨਸਿਕ ਸੰਤੁਸ਼ਟੀ ਦਾ ਸਾਧਨ ਹੈ। ਆਪਣੇ ਸਰੀਰ ਤੇ ਆਏ ਕਸ਼ਟ ਦੂਰ ਕਰਨ ਲਈ ਜਾਂ ਸ਼ਰੀਕ ਨੂੰ ਭੁੰਜੇ ਲਾਉਣ ਲਈ ਇਸਦੀ ਵਰਤੋਂ ਕੀਤੀ ਜਾਂਦੀ ਹੈ। ਛਾਲੇ ਨੂੰ ਚੁਰੱਸਤੇ ਵਿੱਚ ਲਾਇਆ ਜਾਂਦਾ ਹੈ। ਕਈ ਆਦਮੀ ਜਦੋਂ ਛਾਲਾ ਟੱਪ ਜਾਂਦੇ ਹਨ ਤਾਂ ਉਹ ਬੜਾ ਡਰਦੇ ਹਨ, ਕਈ ਵਾਰੀ ਡਰ ਕੇ ਮਾਨਿਸਕ ਰੋਗੀ ਵੀ ਹੋ ਜਾਂਦੇ ਹੈ ਅਤੇ ਫਿਰ ਸਿਆਣਿਆਂ ਕੋਲ ਭੱਜਦੇ ਹਨ। ਪਰ ਇਹ ਮੇਰਾ ਆਪਣਾ ਤਜਰਬਾ ਹੈ ਇਹ ਸਭ ਫਜ਼ੂਲ ਗੱਲਾਂ ਹਨ, ਅੰਧ ਵਿਸ਼ਵਾਸ ਤੋਂ ਛੁੱਟ ਕੁਝ ਵੀ ਨਹੀ। ਸਾਡੇ ਘਰ ਵਿੱਚ ਮੇਰਾ ਬਾਬਾ ਤਵੀਤ ਧਾਗੇ ਦਾ ਕੰਮ ਕਰਦਾ ਸੀ। ਉਹ ਵੀਰਵਾਰ ਨੂੰ ਮਲੇਰਕੋਟਲੇ ਵਾਲੇ ਮੀਏਂ ਦੇ ਚਰਾਗ ਲਾਉਂਦਾ, ਨਾਲ ਪੁੱਛਾਂ ਦਿੰਦਾ ਅਤੇ ਬੇ-ਔਲਾਦਾਂ ਨੂੰ ਬੱਚੇ ਹੋਣ ਦੇ ਤਵੀਤ ਵੀ ਦਿੰਦਾ। ਆਸੇ ਪਾਸੇ ਉਸਦੀ ਪੂਰੀ ਚਰਚਾ ਸੀ। ਸਾਨੂੰ ਤਾਂ ਪਤਾ ਹੀ ਸੀ ਕਿ ਤਵੀਤ ਤਾਂ ਦਿਲ ਖੜ੍ਹਾਉਣ ਵਾਸਤੇ ਹੁੰਦੇ ਹਨ ਇਸ ਦਾ ਔਲਾਦ ਨਾਲ ਕੋਈ ਮੇਲ ਨੀਂ। ਇਸ ਬਦਲੇ ਉਹ ਉਨ੍ਹਾਂ ਤੋਂ ਸੁੱਖ ਦੇ ਬੱਕਰੇ, ਮੁਰਗੇ ਤੇ ਮੁਰਗੀਆਂ ਦਵਾਉਂਦਾ। ਉਹ ਕਹਿੰਦਾ ਕਿ ਮੈਂ ਰਾਤ ਦੇ ਬਾਰਾਂ ਵਜੇ ਚੁਰੱਸਤੇ ਵਿੱਚ ਛਾਲਾ ਲਾਹਾਂਗਾ। ਪਰ ਬਾਰਾਂ ਵਜੇ ਤੱਕ ਤਾਂ ਉਹ ਹਜਮ ਵੀ ਹੋ ਜਾਂਦੇ। ਜਦੋਂ ਦੀ ਮੇਰੀ ਸੁਰਤ ਸੰਭਲੀ ਹੈ ਅਸੀ ਸੈਂਕੜੇ ਛਾਲੇ ਲੁਹਾਏ ਦੇਖੇ ਹਨ ਜਿੰਨ੍ਹਾਂ ਦੀਆਂ ਸਾਰੀਆਂ ਵਸਤੂਆਂ ਕੰਘੀਆਂ, ਪਰਾਂਦੀਆਂ, ਰਿਬਨ ਅਸੀਂ ਘਰੇ ਵਰਤੇ। ਪਹਿਲਾਂ ਤਾਂ ਸਾਨੂੰ ਵੀ ਡਰ ਲਗਦਾ ਹੁੰਦਾ ਸੀ ਪਰ ਬਾਬਾ ਕਹਿ ਦਿੰਦਾ ਸੀ ਕਿ ਇਹ ਤਾਂ ਆਪਣਾ ਖਾਣ ਦਾ ਢੰਗ ਹੈ। ਇਸ ਤਰ੍ਹਾਂ ਕੁਝ ਨਹੀ ਹੁੰਦਾ। ਡੱਕ ਲਓ। ਅਸੀਂ ਸਾਰੇ ਟੱਬਰ ਨੇ ਹਰੇਕ ਵੀਰਵਾਰ ਨੂੰ ਰੱਜਕੇ ਮੀਟ ਖਾਣਾ ਜਦੋਂ ਕਿ ਆਮ ਲੋਕ ਇਹ ਕਹਿ ਦਿੰਦੇ ਹਨ ਕਿ ਵੀਰਵਾਰ ਨੂੰ ਮੀਟ ਖਾਣਾ ਬਾਬਾ ਆਗਿਆ ਨਹੀਂ ਦਿੰਦਾ। ਕਈ ਵਾਰੀ ਅਸੀਂ ਬਾਬੇ ਤੋਂ ਪੁੱਛਣਾ ਕਿ ਤੇਰੇ ਵਿੱਚ ਕਿਹੜੇ ਕਿਹੜੇ ਪੀਰ ਕਦੋਂ ਕਦੋਂ ਆਉਂਦੇ ਹਨ ਤਾਂ ਉਸਨੇ ਕਹਿਣਾ ਕਿ ਕਿਹੜੇ ਪੀਰ ਨੇ ਤੀਰ ਤੁੱਕੇ ਆ, ਇਨ੍ਹਾਂ ਦੇ ਸਹਾਰੇ ਖਾ ਪੀ ਲਿਆ ਕਰੋ ਜਿੰਨਾ ਚਿਰ ਖਾਈਦੈ। ਪੰਦਰਾਂ ਸਾਲ ਸੁੱਖਾਂ ਛਾਲਿਆਂ ਦੇ ਮੁਰਗੇ ਬੱਕਰੇ ਖਾਣ ਤੋਂ ਬਾਅਦ ਵੀ ਕਦੇ ਸਾਡਾ ਸਿਰ ਨੀ ਦੁਖਿਆ। ਇਸ ਤਰ੍ਹਾਂ ਹੁੰਦਾ ਵੀ ਕੁਝ ਨਹੀ ਕਿਉਂਕਿ ਇਹ ਤਾਂ ਮਨ ਖੜ੍ਹਾਉਣ ਵਾਸਤੇ ਹੁੰਦੇ ਹਨ, ਨਿਰੇ ਵਹਿਮ ਹਨ ਜਿੰਨਾਂ ਵਿੱਚ ਪੈ ਕੇ ਸਾਡਾ ਸਮਾਜ ਕੁਚਲਿਆ ਜਾ ਰਹਾ ਹੈ।

## ਪਾਣੀ ਦਾ ਵਹਿਮ

*ਸੁਖਰਾਜ ਸਿੰਘ ਗਿੱਲ*

ਮੇਰੇ ਮਾਤਾ ਜੀ ਅਨਪੜ੍ਹ ਹਨ ਅਤੇ ਵਹਿਮਾਂ-ਭਰਮਾਂ ਦਾ ਸ਼ਿਕਾਰ ਹਨ, ਚਾਹੇ ਮੇਰੀ ਘਰਵਾਲੀ ਵੀ ਅਨਪੜ੍ਹ ਹੈ ਪਰ ਉਹ ਮੇਰੀਆਂ ਗੱਲਾਂ ਦਾ ਅਸਰ ਕਰ ਲੈਂਦੀ ਹੈ। ਮੇਰੇ ਪਿਤਾ ਜੀ ਕੁਝ ਪੜ੍ਹੇ ਲਿਖੇ ਹਨ ਪਰ ਉਹ ਸੁੱਖ ਸੁੱਖਣੀ ਅਤੇ ਕੋਈ ਝੋਟਾ ਜਾਂ ਖਾਲੀ ਬੱਠਲ ਮੱਥੇ ਲੱਗਣਾ, ਸਾਧੂ ਸੰਤ ਦੀ ਪੂਜਾ ਕਰਨਾ ਆਦਿ ਗੱਲਾਂ ਤੇ ਵਿਸ਼ਵਾਸ ਕਰਦੇ ਹਨ। ਮੈਂ ਆਪਣੀ ਮਾਤਾ ਜੀ ਨੂੰ ਸਮਝਾਉਣ ਲਈ ਇੱਕ ਟ੍ਰਿਕ ਖੇਡਿਆ।

ਮੇਰੀ ਮਾਤਾ ਜੀ ਕਹਿੰਦੀ ਕਿ ਜੇ ਆਦਮੀ ਮਟੀ ਤੇ ਲੱਸੀ ਪਾਵੇ ਤਾਂ ਮੱਝਾਂ ਚੰਗਾ ਦੁੱਧ ਦਿੰਦੀਆਂ ਹਨ। ਮੈਂ ਕਿਹਾ ਮਾਤਾ ਜੀ, ਚੌਦੇਂ ਨੂੰ ਲੱਸੀ ਮਟੀ ਤੇ ਮੈਂ ਪਾਕੇ ਆਊਂਗਾ। ਮੇਰੇ ਮਾਤਾ ਜੀ ਬਹੁਤ ਖੁਸ਼ ਹੋਏ। ਮੈਂ ਮਟੀ ਤੇ ਲੱਸੀ ਪਾਉਣ ਗਿਆ ਤਾਂ ਰਾਹ ਵਿੱਚ ਇੱਕ ਕੁੱਤੀ ਸੂਈ ਸੀ, ਉਸਦੇ ਬੱਚਿਆਂ ਨੂੰ ਪਾ ਕੇ ਆ ਗਿਆ। ਮਾਤਾ ਕਹਿੰਦੀ ਕਿ ਕਈ ਦਿਨਾਂ ਤੋਂ ਹੁਣ ਆਪਣੀਆਂ ਮੱਝਾਂ ਠੀਕ ਮਿਲਦੀਆਂ ਹਨ। ਮੈਂ ਆਪਣੇ ਨੌਕਰ ਨਾਲ ਮਿਲ ਕੇ ਕੁਝ ਦਿਨ ਮੱਝਾਂ ਨੂੰ ਪੱਠੇ ਘੱਟ ਪਾਉਣ ਲਈ ਕਿਹਾ। ਸਾਡੀ ਇੱਕ ਮੱਝ ਰੱਜ ਕੇ ਮਿਲਦੀ ਸੀ। ਪੱਠੇ ਘੱਟ ਪਾਉਣ ਨਾਲ ਉਹ ਨਾ ਮਿਲੀ ਤਾਂ ਮਾਤਾ ਕਹਿੰਦੀ ਕਿ ਮੈਂ ਪਾਣੀ ਕਰਾ ਲਿਆਵਾਂ। ਸਾਡੇ ਗੁਰਦੁਆਰੇ ਦਾ ਗ੍ਰੰਥੀ ਪਾਣੀ ਕਰ ਕੇ ਬਹੁਤ ਲੁੱਟਦਾ ਹੈ। ਮਾਤਾ ਉਸ ਤੋਂ ਪਾਣੀ ਕਰਾ ਲਿਆਈ ਪਰ ਮੱਝ ਫੇਰ ਨਾ ਮਿਲੀ। ਮੈਂ ਕਿਹਾ ਬੇਬੇ ਜੀ ਹੁਣ ਮੈਂ ਜਾਵਾਂ ਬਾਬੇ ਦੇ ਕੋਲ। ਉਹ ਕਹਿੰਦੀ ਜਾ ਤੂੰ ਪਾਣੀ ਕਰਾ ਲਿਆ। ਮੈਂ ਬਾਬੇ ਕੋਲ ਗਿਆ ਤੇ ਕਿਹਾ ਬਾਬਾ ਜੀ ਸਾਡੀ ਮੱਝ ਤਾਂ ਬਿਲਕੁਲ ਹੀ ਨਹੀਂ ਮਿਲ ਰਹੀ। ਤੁਸੀਂ ਪਾਣੀ ਸਹੀ ਕਰ ਕੇ ਦਿਓ। ਉਹ ਹੱਸ ਪਿਆ ਤੇ ਕਹਿੰਦਾ ਤੁਸੀਂ ਮੱਝ ਨੂੰ ਪੱਠੇ ਜਾਂ ਪਾਣੀ ਪਿਆਇਆ ਨਹੀ ਹੋਣਾ। ਮੈਂ ਕਿਹਾ ਬਾਬਾ ਜੀ ਪੱਠੇ ਖਾਣ ਨਾਲ ਤਾਂ ਮੱਝ ਰੋਜ਼ ਹੀ ਮਿਲ ਪਊਗੀ। ਫਿਰ ਤੁਹਾਡੇ ਪਾਣੀ ਦਾ ਕੀ ਫਾਇਦਾ ਹੋਇਆ। ਉਹ ਕਹਿੰਦਾ ਅਸੀਂ ਵਾਹਿਗੁਰੂ ਦਾ ਨਾਂ ਲਈਦਾ ਹੈ ਇਸ ਵਿੱਚ ਤਾਕਤ ਹੈ। ਮੈਂ ਕਿਹਾ ਮੈਥੋਂ ਪੰਜ ਸੌ ਰੁਪਏ ਲੈ ਲਾ ਅਤੇ ਮੱਝ ਮਿਲਣੀ ਚਾਹੀਦੀ ਹੈ। ਉਹ ਕਹਿੰਦਾ ਅਸੀਂ ਕਿਸੇ ਨਾਲ ਬਹਿਸ ਨਹੀ ਕਰਨਾ ਚਾਹੁੰਦੇ। ਮੈਂ ਕਿਹਾ ਬਹਿਸ ਤਾਂ ਨਹੀਂ ਕਰਨਾ ਚਾਹੁੰਦੇ ਪਰ ਤੁਸੀਂ ਸਾਡੀ ਮਾਤਾ ਨੂੰ ਜਰੂਰ ਲੁੱਟਣਾ ਚਾਹੁੰਦੇ ਹੋ। ਮੇਰੀ ਇਹ ਗੱਲ ਕਹਿਣ ਤੇ ਹੱਥ ਬੰਨ੍ਹ ਕੰਨੀ ਕਤਰਾ ਗਿਆ ਤੇ ਇਸ ਤੋਂ ਬਾਅਦ ਉਹ ਇਹ ਕੰਮ ਪੜਦੇ ਨਾਲ ਹੀ ਕਰਦਾ ਹੈ।



ਕੇਸ ਰਿਪੋਰਟ :

# ਜਟਾਂ ਵਾਲਾ ਤਾਇਆ ਪੜ੍ਹਨ ਤੋਂ ਰੋਕਦਾ ਹੈ

*ਬਲਵਿੰਦਰ ਬਰਨਾਲਾ*

ਬਰਨਾਲਾ ਤਹਿਸੀਲ ਦੇ ਪਿੰਡ ਸੇਖਾ ਦੇ ਪ੍ਰਾਇਮਰੀ ਸਕੂਲ ਵਿੱਚ ਪੜ੍ਹਦੇ ਬੱਚੇ ਨੂੰ 'ਉਸਦਾ ਮਰ ਚੁੱਕਿਆ ਤਾਇਆ ਹੁਣ ਜਟਾਂ ਵਾਲੇ ਸਾਧ ਦੇ ਭੇਸ ਵਿੱਚ ਦਿਸਦਾ ਹੈ। ਬੱਚਾ ਜਦ ਘਰ ਹੁੰਦਾ ਹੈ ਤਾਂ ਤਾਇਆ ਅਕਸਰ ਦਿਖਾਈ ਨਹੀ ਦਿੰਦਾ। ਪਰੰਤੂ ਜਦ ਉਹ ਸਕੂਲ ਜਾਂਦਾ ਹੈ ਤਾਂ ਇਹ ਅਖੌਤੀ ਭੂਤ ਉਸਦਾ ਰਸਤਾ ਰੋਕਦਾ ਹੈ ਅਤੇ ਉਸਦੇ ਚਪੇੜਾਂ ਵੀ ਮਾਰਦਾ ਹੈ ਅਤੇ ਕਹਿੰਦਾ ਹੈ ਕਿ ਉਹ ਸਕੂਲ ਨਾ ਆਵੇ ਅਤੇ ਪੜ੍ਹਨਾ ਛੱਡ ਦੇਵੇ।'

ਬੱਚੇ ਨੂੰ ਉਸਦਾ 70 ਸਾਲਾ ਬਾਬਾ ਤਰਕਸ਼ੀਲ ਸੁਸਾਇਟੀ ਬਰਨਾਲਾ ਪਾਸ ਲੈ ਕੇ ਆਇਆ ਅਤੇ ਉਸਨੇ ਉਪਰੋਕਤ ਬਿਆਨ ਦਿੱਤਾ। ਬੱਚੇ ਦੀ ਹਿਸਟਰੀ ਵਿੱਚ ਜਾਣ ਦਾ ਸਰਲ ਜਿਹਾ ਢੰਗ ਅਪਣਾਇਆ ਗਿਆ। ਉਸਦੇ ਪਿਤਾ ਦਾ ਕਿੱਤਾ, ਉਸਦੀ ਵਿਸ਼ੇਸ਼ ਰੁਚੀ ਜਾਂ ਪੂਜਾ ਪਾਠ ਕਰਨ ਆਦਿ ਬਾਰੇ ਵੀ ਪੁੱਛਿਆ ਗਿਆ। ਘਰ ਵਿੱਚ ਮਾਤਾ ਬਾਰੇ ਅਤੇ ਘਰ ਦੇ ਹੋਰ ਮੈਂਬਰਾਂ ਦੇ ਰੁਝਾਨਾਂ ਬਾਰੇ ਵੀ ਪੜਤਾਲ ਕੀਤੀ ਗਈ। ਬੱਚਾ ਪੰਜਵੀਂ ਜਮਾਤ ਦਾ ਵਿਦਿਆਰਥੀ ਹੈ। ਪੜ੍ਹਨ ਵਿੱਚ ਕਾਫ਼ੀ ਹੁਸ਼ਿਆਰ ਹੈ। ਉਸਦੇ ਅਧਿਆਪਕ ਦੀ ਜਿਸ ਨਾਲ ਉਹ ਖਾਸ ਸਨੇਹ ਰੱਖਦਾ ਹੈ, ਦੇ ਵਿਚਾਰਾਂ ਬਾਰੇ ਵੀ ਜਾਨਣ ਦਾ ਯਤਨ ਕੀਤਾ ਗਿਆ।

ਬੱਚਾ ਅਸੀਮ ਹੱਦ ਤੱਕ ਡਰਿਆ ਡਰਿਆ ਮਹਿਸੂਸ ਕਰਦਾ ਹੈ। ਉਸਦਾ ਭਾਰ ਪਿਛਲੇ 4-5 ਮਹੀਨਿਆਂ ਤੋਂ ਕਾਫ਼ੀ ਤੇਜ਼ੀ ਨਾਲ ਘਟਦਾ ਜਾ ਰਿਹਾ ਸੀ। ਉਹ ਪੜ੍ਹਨ ਵਿੱਚ ਖਾਸ ਰੁਚੀ ਰੱਖਦਾ ਹੈ ਪਰੰਤੂ ਮਰੇ ਤਾਏ ਦਾ ਅਖੌਤੀ ਭੂਤ ਉਸਦੀ ਪੜ੍ਹਾਈ ਅਤੇ ਨੀਂਦ ਦੋਨੋਂ ਖਰਾਬ ਕਰ ਰਿਹਾ ਸੀ। ਬੱਚੇ ਦਾ ਪਿਤਾ ਮਿਲਟਰੀ ਵਿੱਚੋਂ ਰਿਟਾਇਰ ਹੋ ਕੇ ਆਇਆ ਹੈ ਅਤੇ ਤਕਰੀਬਨ ਉਸਨੂੰ ਆਏ ਨੂੰ ਵੀ ਸਾਲ ਕੁ ਹੀ ਹੋਇਆ ਹੈ। ਉਹ ਸਿੱਖ ਧਰਮ ਦਾ ਕੱਟੜ ਅਨੁਯਾਈ ਹੈ ਅਤੇ ਭੂਤਾਂ ਪ੍ਰੇਤਾਂ ਦੀ ਹੋਂਦ ਵਿੱਚ ਵੀ ਵਿਸ਼ਵਾਸ ਰੱਖਦਾ ਹੈ। ਦਿਨ ਵਿੱਚੋਂ ਚਾਰ-ਪੰਜ ਘੰਟੇ ਪੂਜਾ ਪਾਠ ਵਿੱਚ ਗੁਜ਼ਾਰਦਾ ਹੈ। ਦੋ ਢਾਈ ਸਾਲ ਪਹਿਲਾਂ ਘਰ ਵਿੱਚ ਉਸਦੇ ਵੱਡੇ ਭਰਾ ਦੀ ਅਚਾਨਕ ਮੌਤ ਹੋ ਗਈ ਸੀ ਜੋ ਤਕਰੀਬਨ 40-42 ਸਾਲ ਦਾ ਸੀ। ਉਸ ਬਾਰੇ ਘਰ ਵਿੱਚ ਅਕਸਰ ਗੱਲਾਂ ਚਲਦੀਆਂ ਰਹਿੰਦੀਆਂ ਹਨ। ਉਸਦੇ ਸੁਭਾਅ ਦੇ ਨਿਮਰ ਹੋਣ ਕਰਕੇ ਇਹ ਵੀ ਕਿਆਸ ਕੀਤਾ ਜਾਂਦਾ ਹੈ ਕਿ ਸ਼ਾਇਦ ਉਹ ਕਿਸੇ ਅਖੌਤੀ 'ਅਗਲੇ ਜਨਮ' ਦੀ ਜੂਨ ਵਿੱਚ ਸਾਧ ਬਣ ਗਿਆ ਹੋਵੇ।

9-10 ਸਾਲਾਂ ਦੇ ਬੱਚੇ ਅੰਦਰ ਮੌਤ ਦਾ ਡਰ ਖਾਸ ਤੌਰ ਤੇ ਬਹੁਤ ਡਰਾਉਣੇ ਰੂਪ ਵਿੱਚ ਉਭਰ ਸਕਦਾ ਹੈ। ਘਰ ਤੋਂ ਸਕੂਲ ਤੱਕ ਪੁੱਜਣ ਸਮੇਂ ਉਹ ਇਕੱਲਤਾ ਕਾਰਨ ਅਸੁਰੱਖਿਅਤ ਮਹਿਸੂਸ ਕਰਦਾ ਹੈ। ਸਕੂਲ ਪੁੱਜਣ ਤੇ ਉਸਦਾ ਡਰ ਕਾਫ਼ੀ ਘਟ ਜਾਂਦਾ ਹੈ ਕਿਉਂਕਿ ਉਥੇ ਜਿੱਥੇ ਹੋਰ ਬੱਚਿਆਂ ਦਾ ਉਹ ਸਾਥ ਪਾ ਲੈਂਦਾ ਹੈ ਉਥੇ ਅਧਿਆਪਕ ਦਾ ਸਹਿਯੋਗੀ ਰਵੱਈਆ ਉਸ ਲਈ ਸੁਰੱਖਿਆ ਛਤਰੀ ਬਣ ਜਾਂਦਾ ਹੈ। ਤਾਏ ਦੇ ਮਰਨ ਬਾਅਦ ਉਸਦੀ ਘਾਟ ਜਿਥੇ ਹੋਰ ਮੈਂਬਰ ਮਹਿਸੂਸ ਕਰਦੇ ਹਨ ਉਥੇ ਬੱਚਾ ਵੀ ਮਹਿਸੂਸ ਕਰਦਾ ਹੈ। ਦੂਸਰੇ ਪਾਸੇ ਘਰ ਵਿਚਲਾ ਭੂਤਾਂ ਵਿੱਚ ਵਿਸ਼ਵਾਸ ਰਖਣ ਵਾਲਾ ਮਹੌਲ ਉਸ ਅੰਦਰ ਤਾਏ ਦੇ ਭੂਤ ਬਣਨ ਦੇ ਸੰਕਲਪ ਨੂੰ ਹੋਰ ਤੀਬਰ ਕਰਦਾ ਹੈ।

ਬੱਚੇ ਦੇ ਆਉਣ ਤੇ, ਅਤੇ ਪੜ੍ਹਾਈ ਤੋਂ ਰੋਕਣ ਦੀ ਗੱਲ ਕਹਿਣ ਤੇ ਪਹਿਲਾਂ ਤਾਂ ਇਹ ਸਮਝ ਅਪਣਾਈ ਗਈ ਕਿ ਬੱਚਾ ਅਸਲੋਂ ਪੜ੍ਹਨਾ ਨਹੀ ਚਾਹੁੰਦਾ ਜਿਸ ਕਾਰਨ ਉਸਦੇ ਅਚੇਤ ਮਨ ਵਿੱਚ ਪੜ੍ਹਾਈ ਤੋਂ ਉਕਤਾਉਣ ਦੀ ਬਣੀ ਵਿਵਸਥਾ ਭੂਤ ਦਾ ਰੂਪ ਧਾਰਨ ਕਰ ਗਈ ਹੈ। ਪਰੰਤੂ ਬੱਚੇ ਦਾ ਅਧਿਆਪਕ ਵੱਲੋਂ ਮਿਲਿਆ ਰਿਕਾਰਡ ਅਜਿਹਾ ਕੁਝ ਵੀ ਨਹੀਂ ਦਸਦਾ। ਬੱਚਾ ਹੁਸ਼ਿਆਰ ਹੈ ਸਕੂਲ ਵਿੱਚ ਜਾਣ ਦੀ ਪੂਰਨ ਇੱਛਾ ਰਖਦਾ ਹੈ। ਘਰ ਅੰਦਰ ਆਕੇ ਸਵੈ ਪੜ੍ਹਨ ਵਿੱਚ ਖਾਸ ਰੁਚੀ ਦਿਖਾਉਂਦਾ ਹੈ ਆਦਿ ਆਦਿ।

ਅਖੀਰ ਤੇ ਸਮੁੱਚੇ ਵਿਸ਼ਲੇਸ਼ਣ ਤੋਂ ਬਾਅਦ ਇਹੋ ਸਿੱਟੇ ਤੇ ਅੱਪੜਿਆ ਗਿਆ ਕਿ ਘਰੇਲੂ ਮਾਹੌਲ ਦਾ ਬਹੁਤ ਜਿਆਦਾ ਹੱਦ ਤੱਕ ਧਾਰਮਿਕ ਅਤੇ ਪੂਜਾ ਪਾਠ ਵਾਲਾ ਅਤੇ ਭੂਤਾਂ ਪ੍ਰੇਤਾਂ ਵਿੱਚ ਬੇ-ਤੁਕੇ ਵਿਸ਼ਵਾਸ ਵਾਲਾ ਹੋਣ ਕਾਰਨ, ਉਸਦੀ ਮਾਨਸਿਕ ਸਿਖਲਾਈ ਅੰਦਰ ਅਜਿਹੇ ਡਰ ਵਿਕਸਤ ਹੋਏ ਹਨ। ਬੱਚੇ ਦੇ ਮਾਪਿਆਂ ਨਾਲ ਸੰਪਰਕ ਕਰਕੇ ਘਰੇਲੂ ਮਾਹੌਲ ਵਿੱਚ ਤਬਦੀਲੀਆਂ ਦਾ ਸੁਝਾਅ ਦਿੱਤਾ ਗਿਆ।

ਬੱਚੇ ਨੂੰ ਸੰਮੋਹਕ ਨੀਂਦ ਦੁਆਰਾ ਦਰਸਾਇਆ ਗਿਆ ਕਿ ਤਾਇਆ ਹੁਣ ਮਾਫ਼ੀ ਮੰਗ ਰਿਹਾ ਹੈ ਅਤੇ ਕਦੇ ਵੀ ਨਾ ਡਰਾਉਣ ਅਤੇ ਇੱਥੇ ਨਾ ਦਿਖਾਈ ਦੇਣ ਲਈ ਕਹਿ ਰਿਹਾ ਹੈ। ਇਸਦੇ ਨਾਲ ਹੀ ਬੱਚੇ ਦੇ ਡਰੂ ਪੱਖ ਨੂੰ ਉਸਦੇ ਨਿਡਰ ਬਣਨ ਵਾਲੇ ਪਾਸੇ ਨੂੰ ਮੋੜਾ ਦਿੱਤਾ ਗਿਆ। ਹੁਣ ਬੱਚਾ ਨੌ-ਬਰ-ਨੌ ਹੈ। ਉਸਦੇ ਭਾਰ ਵਿੱਚ ਵੀ ਤੇਜ਼ੀ ਨਾਲ ਵਾਧਾ ਹੋ ਰਿਹਾ ਹੈ ਅਤੇ ਪੜ੍ਹਾਈ ਵਿੱਚ ਬਿਨਾਂ ਭੈਅ ਅੱਗੇ ਵਧ ਰਿਹਾ ਹੈ। ਉਸਨੂੰ ਇਹ ਸਾਫ਼ ਕਰਨ ਕਾਰਨ ਕਿ ਜੇ ਇੱਕ ਕਾਗਜ਼ ਦਾ ਜਲਾਇਆ ਟੁਕੜਾ ਮੁੜ ਕਾਗਜ਼ 'ਚ ਹੀ ਨਹੀਂ ਬਦਲਿਆ ਜਾ ਸਕਦਾ ਅਤੇ ਫਿਰ ਤਾਏ ਦੇ ਸਸਕਾਰ ਤੋਂ ਬਾਅਦ ਉਹ ਕਿਸੇ ਤਰ੍ਹਾਂ ਵਾਪਸ ਨਹੀਂ ਪਰਤ ਸਕਦਾ, ਉਸ ਅੰਦਰਲਾ ਭੈਅ ਦੂਰ ਹੁੰਦਾ ਗਿਆ ਅਤੇ ਉਸਦੀ ਮਾਨਸਿਕਤਾ ਸਥਿਰ ਹੁੰਦੀ ਜਾ ਰਹੀ ਹੈ।

# ਨਵੀਂ ਤਰਕਸ਼ੀਲ ਪਿਰਤ

*ਰਾਮ ਸਵਰਨ ਸਿੰਘ*

ਸਮਾਜ 'ਚ ਪ੍ਰਚਲਿਤ ਮਾਨਤਾਵਾਂ ਤੇ ਰਸਮੋ ਰਿਵਾਜ਼ ਲੋਕ-ਚੇਤਨਾ ਦੇ ਪੱਧਰ ਨੂੰ ਪ੍ਰਗਟਾਉਂਦੇ ਹਨ। ਸਮੇਂ ਦੇ ਬਦਲਣ ਨਾਲ ਸਮਾਜਿਕ ਮਾਨਤਾਵਾਂ ਤੇ ਰਸਮੋਂ ਰਿਵਾਜ਼ 'ਚ ਤਬਦੀਲੀ ਲਾਜ਼ਮੀ ਹੈ ਪਰ ਸਾਡੇ ਸਮਾਜ 'ਚ ਪਿਛਾਂਹਖਿੱਚੂ ਸੰਸਕਾਰਾਂ ਦੀ ਚੜ੍ਹਤ ਹੋਣ ਸਦਕਾ ਅਥਾਹ ਵਿਗਿਆਨਕ ਤਰੱਕੀ ਹੋਣ ਦੇ ਬਾਵਜੂਦ ਵੀ ਬੇਲੋੜੀਆਂ ਸਮਾਜਿਕ ਮਾਨਤਾਵਾਂ ਤੇ ਰੀਤੀ-ਰਿਵਾਜ਼ ਜਿਉਂ ਦੀ ਤਿਉਂ ਕਾਇਮ ਹਨ। ਪਰ ਪੰਜਾਬ ਦੀ ਤਰਕਸ਼ੀਲ ਲਹਿਰ ਨੂੰ ਇਹ ਮਾਣ ਹਾਸਲ ਹੈ ਕਿ ਇਸਨੇ ਲੋਕਾਂ ਦੀ ਸੋਚ 'ਚ ਵਿਗਿਆਨ ਦਾ ਅੰਸ਼ ਭਰਕੇ ਉਹਨਾਂ ਨੂੰ ਪਿਛਾਂਹਖਿੱਚੂ ਸੰਸਕਾਰਾਂ/ਮਾਨਤਾਵਾਂ ਨੂੰ ਰੱਦ ਕਰਕੇ ਸਮੇਂ ਦੇ ਹਾਣ ਦੀਆਂ ਪਿਰਤਾਂ ਪਾਉਣ ਲਈ ਪ੍ਰੇਰਿਆ ਹੈ।

ਫਿਰੋਜ਼ਪੁਰ ਜ਼ਿਲ੍ਹੇ ਦੇ ਜਲਾਲਾਬਾਦ ਬਲਾਕ ਦੇ ਪਿੰਡ ਚੱਕ ਛੱਪੜੀ ਵਾਲਾ ਦੇ ਅਗਾਂਹਵਧੂ ਲੋਕਾਂ ਨੇ ਇੱਕ ਨਵੀ ਤਰਕਸ਼ੀਲ ਪਿਰਤ ਨੂੰ ਜਨਮ ਦਿੱਤਾ ਹੈ। ਪਿੰਡਾਂ 'ਚ ਪ੍ਰਚਲਿਤ ਰਿਵਾਜ ਹੈ ਕਿ ਵਿਆਹ ਜਾਂ ਖੁਸ਼ੀ ਦੇ ਹੋਰ ਮੌਕਿਆਂ ਤੇ ਰੰਗਾ-ਰੰਗ ਪ੍ਰੋਗਰਾਮਾਂ ਨਾਲ ਲੋਕਾਂ ਦਾ ਮਨੋਰੰਜਨ ਕੀਤਾ ਜਾਂਦਾ ਹੈ ਜਿੱਥੇ ਗਾਇਕ ਕਲਾਕਾਰ ਲੱਚਰ ਗੀਤਾਂ ਦੀ ਛਹਿਬਰ ਲਾਉਂਦੇ ਹਨ। ਅਜਿਹੇ ਪ੍ਰੋਗਰਾਮ 'ਚ ਔਰਤਾਂ ਦੀ ਸ਼ਮੂਲੀਅਤ ਬਿਲਕੁਲ ਨਾਂਹ ਦੇ ਬਰਾਬਰ ਹੁੰਦੀ ਹੈ। ਪਰ ਸਦਕੇ ਜਾਈਏ ਕਮਿਊਨਿਸਟ ਪ੍ਰਭਾਵ ਵਾਲੇ ਚੱਕ ਛੱਪੜੀ ਵਾਲਾ ਪਿੰਡ ਦੇ ਲੋਕਾਂ ਦੇ ਜਿਹਨਾਂ ਨੇ ਵਿਆਹ ਜਾਂ ਹੋਰ ਖੁਸ਼ੀ ਦੇ ਮੌਕਿਆਂ ਤੇ ਵੀ ਤਰਕਸ਼ੀਲ ਸੋਚ ਦੇ ਪਾਸਾਰ ਨੂੰ ਪਹਿਲ ਦਿੱਤੀ ਹੈ। ਪਿੰਡ 'ਚ ਜਦ ਵੀ ਕਿਸੇ ਲੜਕੇ ਦਾ ਵਿਆਹ ਹੁੰਦਾ ਹੈ ਤਾਂ ਵਿਆਹ ਤੋਂ ਇੱਕ ਦਿਨ ਪਹਿਲਾਂ ਰਾਤ ਨੂੰ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਜਾਂਦਾ ਹੈ। ਪਿਛਲੇ ਸਮੇਂ ਤੋਂ ਅੰਮ੍ਰਿਤਸਰ ਨਾਟਕ ਕਲਾ ਕੇਂਦਰ, ਚੰਡੀਗੜ੍ਹ, ਆਰਟ ਸੈਂਟਰ ਸਮਰਾਲਾ ਤੇ ਲੋਕ ਕਲਾ ਮੰਚ, ਮਾਛੀਵਾੜਾ ਦੇ ਕਲਾਕਾਰ ਪਿੰਡ ਦੇ ਨਾਟਕ ਮੇਲਿਆਂ 'ਚ ਸ਼ਮੂਲੀਅਤ ਕਰਦੇ ਆ ਰਹੇ ਹਨ। ਪਿੰਡ ਦੇ ਲੋਕਾਂ ਵੱਲੋਂ ਖੁਸ਼ੀ ਦੇ ਇਸ ਮੌਕੇ ਤੇ ਰਿਸ਼ਤੇਦਾਰਾਂ ਤੋਂ ਇਲਾਵਾ ਆਸ ਪਾਸ ਦੇ ਪਿੰਡਾਂ ਦੇ ਲੋਕਾਂ ਨੂੰ ਵੀ ਸ਼ਾਮਲ ਕੀਤਾ ਜਾਂਦਾ ਹੈ। ਪਿੰਡ ਦੇ ਉੱਦਮੀ ਤਰਕਸ਼ੀਲ ਨੌਜਵਾਨ ਸ੍ਰੀ ਰਮੇਸ਼ ਕੁਮਾਰ ਦਾ ਕਹਿਣਾ ਹੈ ਕਿ ਅਸੀਂ ਇਸ ਪਿਰਤ ਨੂੰ ਆਪਣੇ ਮਿੱਤਰਾਂ ਤੇ ਰਿਸ਼ਤੇਦਾਰਾਂ ਰਾਹੀਂ ਹੋਰਨਾਂ ਪਿੰਡਾਂ 'ਚ ਲਿਜਾਣ ਲਈ ਯਤਨਸ਼ੀਲ ਹਾਂ।

ਸਚਮੁੱਚ ਤਰਕਸ਼ੀਲ ਤੇ ਅਗਾਂਹਵਧੂ ਸੋਚ ਦੇ ਪਾਸਾਰ ਲਈ ਪਿੰਡ ਦੇ ਲੋਕਾਂ ਦਾ ਇਹ ਇੱਕ ਸਰਾਹੁਣਯੋਗ ਉੱਦਮ ਹੈ। ਪਿੰਡ ਚੱਕ ਛੱਪੜੀ ਵਾਲਾ ਦੇ ਲੋਕ ਇਸ ਉੱਦਮ ਲਈ ਵਧਾਈ ਤੇ ਸ਼ਾਬਾਸ਼ ਦੇ ਹੱਕਦਾਰ ਹਨ। ਅਜਿਹੇ ਯਤਨਾਂ ਨੂੰ ਬਲ ਮਿਲਣਾ ਚਾਹੀਦਾ ਹੈ।

**ਕ੍ਰਿਕਟ ਬਨਾਮ ਅੰਧਵਿਸ਼ਵਾਸ :** 'ਰਿਸ਼ੀਆਂ-ਮੁਨੀਆਂ' ਦੀ ਧਰਤੀ ਹੋਣ ਸਦਕਾ ਸਾਡੇ ਦੇਸ਼ ਵਿੱਚ ਹਰ ਕੰਮ, ਖੇਡ ਨਾਲ ਵਹਿਮ-ਭਰਮ, ਅੰਧਵਿਸ਼ਵਾਸ ਜੁੜੇ ਹੋਏ ਹਨ। ਸਾਡੇ ਨਾਮਵਰ ਖਿਡਾਰੀਆਂ ਦਾ ਅੰਧਵਿਸ਼ਵਾਸੀ ਹੋਣਾ ਵੀ ਕੋਈ ਅਲੋਕਾਰੀ ਗੱਲ ਨਹੀਂ। ਭਾਰਤ ਦੀ ਨਾਮਵਰ ਦੌੜਾਕ ਪੀ. ਟੀ. ਊਸ਼ਾ ਆਪਣੇ ਚੰਗੇ ਪ੍ਰਦਰਸ਼ਨ ਲਈ ਮੰਦਰਾਂ 'ਚ ਸੋਨਾ ਚੜ੍ਹਾਉਂਦੀ ਰਹੀ ਹੈ। ਭਾਰਤੀ ਕ੍ਰਿਕਟ ਟੀਮ ਦੇ ਕਪਤਾਨ ਮੁਹੰਮਦ ਅਜ਼ਹਰੂਦੀਨ ਦੇ ਗਲ਼ 'ਚ ਹਮੇਸ਼ਾ ਤਵੀਤ ਲਟਕਦਾ ਰਹਿੰਦਾ ਹੈ। ਪਿਛਲੇ ਮਹੀਨਿਆਂ 'ਚ ਵਿਸ਼ਵ ਕ੍ਰਿਕਟ ਕੱਪ ਹੋਣ ਸਦਕਾ ਕ੍ਰਿਕਟ ਆਮ ਚਰਚਾ ਦਾ ਵਿਸ਼ਾ ਰਹੀ ਹੈ। ਭਾਰਤ ਤੇ ਪਾਕਿਸਤਾਨ ਦੀਆਂ ਕ੍ਰਿਕਟ ਟੀਮਾਂ ਦੇ ਕੁਆਟਰਫਾਈਨਲ ਮੁਕਾਬਲੇ ਤੋਂ ਬਾਅਦ ਅੰਧਵਿਸ਼ਵਾਸ ਵੀ ਸਿਰ ਚੜ੍ਹਕੇ ਬੋਲਿਆ। ਪਾਕਿਸਤਾਨ ਦੀ ਹਾਰ ਤੋਂ ਬਾਅਦ ਸਮੁੱਚੇ ਦੇਸ਼ 'ਚ ਸੋਗ ਦੀ ਲਹਿਰ ਦੌੜ ਗਈ। ਪਾਕਿਸਤਾਨ ਦੀ ਵਿਰੋਧੀ ਧਿਰ ਦੇ ਆਗੂਆਂ ਦਾ ਕਹਿਣਾ ਸੀ ਕਿ ਪਾਕਿਸਤਾਨ ਕ੍ਰਿਕਟ ਮੈਚ ਵਿੱਚ 'ਬਦਰੂਹਾਂ' ਕਰਕੇ ਹਾਰਿਆ ਹੈ ਕਿਉਂਕਿ ਪਾਕਿਸਤਾਨੀ ਟੈਲੀਵਿਜ਼ਨ ਉੱਪਰ ਅਸਭਿਅਕ ਗੀਤ ਸੁਣਾਏ ਗਏ ਇਸ ਲਈ ਬਦਰੂਹਾਂ ਨੇ ਪਾਕਿਸਤਾਨ ਨੂੰ ਹਰਾ ਦਿੱਤਾ। ਉੱਘੇ ਪਾਕਿਸਤਾਨੀ ਕਾਲਮ ਨਵੀਸ ਸੱਜਾਦ ਮੁਨੀਰ ਦਾ ਕਹਿਣਾ ਸੀ ਕਿ ਜੇਕਰ ਪਾਕਿਸਤਾਨ ਦੇ 13 ਕਰੋੜ ਲੋਕ ਹਮਾਇਤੀ ਸਨ ਤਾਂ ਭਾਰਤ ਦੇ ਅਜ਼ਹਰੂਦੀਨ ਤੇ ਸਾਥੀਆਂ ਲਈ 1 ਅਰਬ ਲੋਕ ਦੁਆ ਕਰ ਰਹੇ ਸਨ। ਭਾਰਤ-ਪਾਕਿਸਤਾਨ ਮੁਕਾਬਲੇ 'ਚ ਚੰਗਾ ਪ੍ਰਦਰਸ਼ਨ ਕਰਨ ਵਾਲੇ ਪੰਜਾਬੀ ਖਿਡਾਰੀ ਨਵਜੋਤ ਸਿੱਧੂ ਨੇ ਚੰਗੀ ਖੇਡ ਲਈ ਆਪਣੇ ਪਿਤਾ ਤੋਂ ਮਿਲੀ 'ਭਾਗਸ਼ਾਲੀ' ਮੁੰਦਰੀ ਨੂੰ ਜ਼ਿੰਮੇਵਾਰ ਠਹਿਰਾਇਆ ਜਦ ਕਿ ਸੈਮੀਫਾਈਨਲ ਮੁਕਾਬਲੇ 'ਚ ਸ੍ਰੀ ਲੰਕਾ ਖਿਲਾਫ਼ ਮੈਚ ਵਿੱਚ ਇਹ ਮੁੰਦਰੀ ਕੁਝ ਨਾ ਕਰ ਸਕੀ। ਇਸ ਮੁਕਾਬਲੇ 'ਚ ਭਾਰਤੀ ਟੀਮ ਦੀ ਨਮੋਸ਼ੀ ਭਰੀ ਹਾਰ ਨੂੰ ਜਿੱਤ 'ਚ ਬਦਲਣ ਲਈ ਭਾਰਤ ਦੇ ਇੱਕ ਅਰਬ ਲੋਕਾਂ ਦੀਆਂ ਦੁਆਵਾਂ ਵੀ ਬੇਅਸਰ ਰਹੀਆਂ ਪਰ ਦੂਸਰੇ ਪਾਸੇ ਵਿਸ਼ਵ ਕੱਪ ਜਿੱਤਣ ਵਾਲੀ ਕ੍ਰਿਕਟ ਟੀਮ ਸ੍ਰੀਲੰਕਾ ਦੇ ਖਿਡਾਰੀਆਂ ਨੇ ਆਪਣੀ ਇੰਟਰਵਿਊ ਦੌਰਾਨ ਕ੍ਰਿਕਟ ਖਿਡਾਰੀਆਂ 'ਚ ਪਾਏ ਜਾਂਦੇ ਤਰ੍ਹਾਂ ਤਰ੍ਹਾਂ ਦੇ ਅੰਧ ਵਿਸ਼ਵਾਸਾਂ ਨੂੰ ਰੱਦ ਕੀਤਾ ਤੇ ਮਿਹਨਤ, ਲਗਨ ਤੇ ਚੰਗੀ ਖੇਡ ਨੂੰ ਹੀ ਸਫ਼ਲਤਾ ਦਾ ਰਸਤਾ ਮੰਨਿਆ।





## ਸਰਗਰਮੀਆਂ



**ਸੰਗਰੂਰ ਇਕਾਈ –**

*ਤਰਕਸ਼ੀਲ ਸੁਸਾਇਟੀ ਵੱਲੋਂ ਅੰਤਰ-ਕਾਲਜ ਵਾਦ-ਵਿਵਾਦ ਪ੍ਰਤੀਯੋਗਤਾ :* ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਸੰਗਰੂਰ ਵੱਲੋਂ ਅੰਤਰ-ਕਾਲਜ ਵਾਦ ਵਿਵਾਦ ਪ੍ਰਤੀਯੋਗਤਾ ਸਰਕਾਰੀ ਰਣਬੀਰ ਕਾਲਜ ਸੰਗਰੂਰ ਵਿਖੇ ਕਰਵਾਈ ਗਈ। ਇਸ ਦਾ ਵਿਸ਼ਾ ਸੀ 'ਅੰਧ-ਵਿਸ਼ਵਾਸ, ਜਿਵੇਂ ਭੂਤ-ਪ੍ਰੇਤ, ਜੋਤਿਸ਼, ਵਹਿਮ ਭਰਮ, ਗੈਬੀ ਸ਼ਕਤੀਆਂ ਆਦਿ ਗੈਰ-ਵਿਗਿਆਨਕ ਹਨ'। ਇਸ ਪ੍ਰਤੀਯੋਗਤਾ ਵਿੱਚ ਸੰਗਰੂਰ ( ਸਰਕਾਰੀ ਰਣਬੀਰ ਕਾਲਜ, ਅਕਾਲ ਡਿਗਰੀ ਕਾਲਜ, ਈ. ਟੀ. ਟੀ.), ਮਲੇਰਕੋਟਲਾ (ਆਰ. ਡੀ. ਜੈਨ ਕਾਲਜ), ਮਸਤੂਆਣਾ (ਅਕਾਲ ਡਿਗਰੀ ਕਾਲਜ), ਭਵਾਨੀਗੜ੍ਹ (ਗੁਰੂ ਤੇਗ ਬਹਾਦਰ ਕਾਲਜ) ਦੇ ਵਿਦਿਆਰਥੀਆਂ ਨੇ ਹਿੱਸਾ ਲਿਆ। ਵਿਦਿਆਰਥੀਆਂ ਵਿੱਚੋਂ 5 ਨੇ ਅੰਧਵਿਸ਼ਵਾਸਾਂ ਦੇ ਹੱਕ ਵਿੱਚ ਅਤੇ 8 ਨੇ ਅੰਧਵਿਸ਼ਵਾਸਾਂ ਵਿਰੁੱਧ ਲੈਕਚਰ ਦਿੱਤੇ। ਜਿਹੜੇ ਵਿਦਿਆਰਥੀਆਂ ਨੇ ਅੰਧ ਵਿਸ਼ਵਾਸਾਂ ਦੇ ਹੱਕ ਵਿੱਚ ਬੋਲਿਆ, ਉਨ੍ਹਾਂ ਦੀਆਂ ਦਲੀਲਾਂ ਵਿੱਚ ਕੋਈ ਦਮ ਨਹੀਂ ਸੀ ਜਿਵੇਂ ਬੱਚੇ ਨੂੰ ਖਸਰਾ ਨਿਕਲਣ ਤੇ ਘਰ ਦੇ ਬੂਹੇ ਤੇ ਲੱਸੀ ਦਾ ਕੁੱਜਾ ਰੱਖਣ ਦਾ ਫਾਇਦਾ ਕਿ ਖਸਰਾ ਲਾਗ ਦੀ ਬਿਮਾਰੀ ਹੈ। ਇਸਦੇ ਜਵਾਬ ਵਿੱਚ ਤਰਕਸ਼ੀਲ ਨੁਮਾਇੰਦੇ ਨੇ ਜਵਾਬ ਦਿੱਤਾ ਕਿ ਬਿਹਤਰ ਹੈ ਘਰ ਦੇ ਬੂਹੇ ਤੇ 4 ਪੰਗਤੀਆਂ ਖਸਰੇ ਸੰਬੰਧੀ ਲਿਖ ਕੇ ਲਾ ਦਿੱਤੀਆਂ ਜਾਣ। ਸੀ. ਐਮ. ਸੀ. ਹਸਪਤਾਲ ਵਿੱਚ ਵੀ ਮਰੀਜ਼ਾਂ ਦੇ ਠੀਕ ਹੋਣ ਲਈ ਪ੍ਰੇਅਰ ਕੀਤੀ ਜਾਂਦੀ ਹੈ ਤੇ ਮਰੀਜ਼ ਜਿਆਦਾ ਠੀਕ ਹੁੰਦੇ ਹਨ ਦੇ ਜਵਾਬ ਵਿੱਚ ਤਰਕਸ਼ੀਲ ਨੁਮਾਇੰਦੇ ਨੇ ਕਿਹਾ ਕਿ ਡੀ. ਐਮ. ਸੀ. 'ਚ, ਪੀ. ਜੀ. ਆਈ. ਵਿੱਚ, ਏ. ਆਈ. ਐਮ. ਆਈ. ਦਿੱਲੀ ਵਿੱਚ ਕੋਈ ਪ੍ਰੇਅਰ ਨਹੀਂ ਕੀਤੀ ਜਾਂਦੀ, ਫਿਰ ਵੀ ਉਨੇ ਹੀ ਮਰੀਜ਼ ਠੀਕ ਹੁੰਦੇ ਹਨ। ਡਾਕਟਰਾਂ ਵੱਲੋਂ ਇਹ ਕਿਹਾ ਜਾਂਦਾ ਹੈ ਕਿ ਮੈਂ ਤਾਂ ਦਵਾਈ ਦੇਣ ਵਾਲਾ ਹਾਂ ਠੀਕ ਉੱਪਰ ਵਾਲੇ ਨੇ ਕਰਨਾ ਹੈ ਜਾਂ ਵਿਗਿਆਨਕ ਵਿਸ਼ਿਆਂ ਨਾਲ ਸਬੰਧਤ ਪ੍ਰੋਫੈਸਰ ਵੀ ਆਪਣੀ ਨਵੀਂ ਬਣਾਈ ਕੋਠੀ ਦਾ ਮਹੂਰਤ ਕਿਸੇ ਪੰਡਤ ਦੇ ਦੱਸੇ ਦਿਨ ਤੇ ਕਰਦਾ ਹੈ, ਕੋਠੀ ਦੇ ਗੇਟ ਤੇ ਛਿੱਤਰ ਲਟਕਾਉਂਦਾ ਹੈ ਜਾਂ ਮੰਦਰ ਵਿੱਚ ਮੂਰਤੀਆਂ ਨੂੰ ਦੁੱਧ ਪਿਲਾਉਣ ਵਾਲਿਆਂ ਵਿੱਚ ਡਾਕਟਰ ਵੀ ਸ਼ਾਮਲ ਸਨ ਤਾਂ ਤਰਕਸ਼ੀਲ ਨੁਮਾਇੰਦੇ ਨੇ ਕਿਹਾ ਕਿ ਡਾਕਟਰ ਜਾਂ ਵਿਗਿਆਨੀ ਹੋਣਾ ਹੋਰ ਗੱਲ ਹੈ ਪਰ ਵਿਗਿਆਨਕ ਨਜ਼ਰੀਆ ਹੋਣਾ ਹੋਰ ਗੱਲ ਹੈ। ਤਰਕਸ਼ੀਲ ਸੁਸਾਇਟੀ ਵਿੱਚ ਸ਼ਾਮਲ ਡਾਕਟਰ ਨਹੀਂ ਕਹਿੰਦੇ ਕਿ ਠੀਕ ਉੱਪਰ ਵਾਲੇ ਨੇ (ਰੱਬ ਨੇ) ਕਰਨਾ ਹੈ ਫਿਰ ਵੀ ਉਨ੍ਹਾਂ ਕੋਲ ਮਰੀਜ਼ਾਂ ਦੀਆਂ ਲੰਬੀਆਂ ਲਾਈਨਾਂ ਲੱਗੀਆਂ ਰਹਿੰਦੀਆਂ ਹਨ।

ਅੰਧ ਵਿਸ਼ਵਾਸਾਂ ਦੇ ਵਿਰੁੱਧ ਵਿਦਿਆਰਥੀਆਂ ਨੇ ਬਹੁਤ ਵਧੀਆ ਦਲੀਲਾਂ ਦਿੱਤੀਆਂ। ਤਰਕਸ਼ੀਲ ਸੁਸਾਇਟੀ ਦੇ ਵੱਲੋਂ ਹਰ ਗੈਰ ਵਿਗਿਆਨਕ ਘਟਨਾ ਸਬੰਧੀ ਅਖਬਾਰਾਂ ਵਿੱਚ ਲਿਖੇ ਲੇਖਾਂ ਅਤੇ ਹੱਲ ਕੀਤੇ ਕੇਸਾਂ ਤੋਂ ਅਤੇ ਤਰਕਸ਼ੀਲ ਸੁਸਾਇਟੀ ਦੀਆਂ ਕਿਤਾਬਾਂ ਤੋਂ ਉਨ੍ਹਾਂ ਨੇ ਉਹ ਲੈਕਚਰ ਤਿਆਰ ਕੀਤੇ ਹੋਏ ਸਨ। ਉਨ੍ਹਾਂ ਨੇ ਨੌਜਵਾਨ ਪੀੜ੍ਹੀ ਨੂੰ ਇਨ੍ਹਾਂ ਵਹਿਮਾਂ ਭਰਮਾਂ ਤੋਂ ਨਿਕਲ ਕੇ ਵਧੀਆ ਸਮਾਜ ਸਿਰਜਣ ਦਾ ਨਾਹਰਾ ਦਿੱਤਾ। ਜੋਤਿਸ਼ ਬਾਰੇ ਬੋਲਦਿਆਂ ਹੱਥਾਂ ਅਤੇ ਮੱਥੇ ਦੀਆਂ ਲਕੀਰਾਂ ਬਾਰੇ ਉਨ੍ਹਾਂ ਜੋਤਸ਼ੀਆਂ ਦੀਆਂ ਧੱਜੀਆਂ ਉਡਾ ਦਿੱਤੀਆਂ ਕਿ ਕੀ ਡੱਬਵਾਲੀ ਕਾਂਡ ਵਿੱਚ ਮਰਨ ਵਾਲੇ ਮਾਸੂਮ ਬੱਚਿਆਂ ਦੀਆਂ ਜਨਮ ਪੱਤਰੀਆਂ ਮੁਤਾਬਿਕ ਉਨ੍ਹਾਂ ਚਾਰ-ਚਾਰ, ਪੰਜ-ਪੰਜ ਸਾਲਾਂ ਦੀ ਉਮਰ ਵਿੱਚ ਇਕੱਠੇ ਮਰਨ ਬਾਰੇ ਕਿਸੇ ਜੋਤਿਸ਼ੀ ਨੇ, ਜਨਮ ਪੱਤਰੀ ਨੇ ਲਿਖਿਆ ਸੀ ? ਜਾਂ ਭਵਿੱਖ ਬਾਣੀ ਕਰਕੇ ਇਸ ਦੁਖਾਂਤਕ ਕਾਂਡ ਦਾ ਬਚਾਅ ਕਿਉਂ ਨਾ ਕਰ ਦਿੱਤਾ ?

ਡਾ. ਅਮਰਜੀਤ ਸਿੰਘ ਮਾਨ ਨੇ ਮਾਨਸਿਕ ਰੋਗਾਂ ਬਾਰੇ ਬੋਲਦਿਆਂ ਦੱਸਿਆ ਕਿ ਸਿਰ ਦੇ ਵਾਲ ਖੋਲ੍ਹ ਕੇ ਸਿਰ ਘੁਮਾਉਣਾ, ਕੋਈ ਕਸਰ ਛਾਇਆ ਨਹੀਂ ਹੁੰਦੀ, 'ਹਿਸਟੀਰੀਆ' ਰੋਗ ਹੁੰਦਾ ਹੈ। ਭੂਤ-ਪ੍ਰੇਤ ਦਿਸਣੇ ਜਾਂ ਪੀਰਾਂ ਪੈਗੰਬਰਾਂ ਦੀਆਂ ਅਵਾਜ਼ਾਂ/ਸੰਦੇਸ਼ ਸੁਨਣੇ ਬਹੁਤ ਹੀ ਵਿਗੜਿਆ ਹੋਇਆ ਮਾਨਸਿਕ ਰੋਗ 'ਸੀਜ਼ੋਫਰੇਨੀਆ' ਹੁੰਦਾ ਹੈ ਪਰ ਜੇ ਕੋਈ ਇਹੋ ਜਿਹੇ ਸੰਦੇਸ਼ ਸੁਣਨ ਵਾਲਾ ਮਾਨਸਿਕ ਰੋਗੀ ਧਾਰਮਿਕ ਸਥਾਨ ਤੇ ਬੈਠ ਜਾਵੇ ਤਾਂ ਅਸੀ ਉਲਟਾ ਉਸਨੂੰ ਪੂਜਣਾ ਸ਼ੁਰੂ ਕਰ ਦਿੰਦੇ ਹਾਂ।

ਲੈਕਚਰਾਰ ਤਰਸੇਮ ਕੁਮਾਰ ਨੇ ਜੀਵ ਵਿਕਾਸ ਬਾਰੇ ਜਾਣਕਾਰੀ ਦਿੱਤੀ ਕਿ ਕਿਸ ਤਰ੍ਹਾਂ ਮਨੁੱਖ ਦਾ ਵਿਕਾਸ ਹੋਇਆ। ਉਨ੍ਹਾਂ ਕਿਹਾ ਕਿ ਇੱਕ ਅਨਪੜ੍ਹ ਵਿਅਕਤੀ ਵੱਲੋਂ ਵਹਿਮਾਂ ਭਰਮਾਂ ਨੂੰ ਮੰਨਣਾ ਉਨਾ ਖਤਰਨਾਕ ਨਹੀ ਹੁੰਦਾ ਜਿੰਨਾ ਕਿ ਇੱਕ ਪੜ੍ਹੇ ਲਿਖੇ ਵਰਗ ਵੱਲੋਂ ਮੰਨਣਾ ਖਤਰਨਾਕ ਹੁੰਦਾ ਹੈ।

ਇਸ ਵਾਦ ਵਿਵਾਦ ਪ੍ਰਤੀਯੋਗਤਾ ਦੇ ਮੁੱਖ ਮਹਿਮਾਨ, ਪ੍ਰਿੰਸੀਪਲ ਅਮਰ ਸਿੰਘ ਅਮਰ ਨੇ ਕਿਹਾ ਕਿ ਆਪਣੀ ਸੋਚ ਨੂੰ ਸਵੱਛ ਬਣਾਉ। ਝੁੱਗੀਆਂ ਵਿੱਚ ਰਹਿ ਰਹੇ ਲੋਕਾਂ ਨੂੰ ਵਿੱਦਿਆ ਦੇਣ ਦੀ ਕੋਸ਼ਿਸ਼ ਕਰੋ, ਸਭ ਤੋਂ ਵੱਡਾ ਭੂਤ ਫਿਰਕਾਪ੍ਰਸਤੀ ਹੈ, ਗੁਰੂ ਨਾਨਕ ਆਪਣੇ

ਸਮੇਂ ਵਿੱਚ ਸਭ ਤੋਂ ਵੱਡਾ ਤਰਕਸ਼ੀਲ ਹੋਇਆ। ਉਨ੍ਹਾਂ ਨੇ ਕਿਹਾ ਕਿ ਪਿੰਡਾਂ ਦੇ ਲੋਕਾਂ ਨੂੰ ਸਮਝਾਉਣਾ ਸੌਖਾ ਹੈ। ਜਿੰਨਾ ਜਲਦੀ ਉਹ ਬਾਬਿਆਂ ਦੇ ਮਗਰ ਲਗਦੇ ਹਨ ਜੇ ਤਰਕਸ਼ੀਲ ਉਨ੍ਹਾਂ ਕੋਲ ਜਾਣ ਤਾਂ ਉਹ ਇਹ ਵਿਚਾਰਾਂ ਨੂੰ ਵੀ ਉਨਾ ਜਲਦੀ ਹੀ ਅਪਣਾ ਲੈਣਗੇ। ਉਨ੍ਹਾਂ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਇਹੋ ਜਿਹੇ ਵਿਸ਼ਿਆਂ ਤੇ ਵਾਦ ਵਿਵਾਦ ਕਰਵਾਉਣ ਦੀ ਭਰਪੂਰ ਸ਼ਲਾਘਾ ਕੀਤੀ।

ਬਲਵਿੰਦਰ ਬਰਨਾਲਾ ਮੁੱਖ ਸੰਪਾਦਕ 'ਤਰਕਸ਼ੀਲ', ਗਮਿੰਦਰ ਕੌਰ ਹੈਡਮਿਸਟਰਿਸ ਬਡਰੁੱਖਾਂ ਅਤੇ ਡਾ. ਤੇਜਵੰਤ ਮਾਨ ਨੇ ਵੀ ਆਪਣੇ ਵਿਚਾਰ ਰੱਖੇ। ਪ੍ਰੋ. ਜਗਦੇਵ ਸਿੰਘ ਸੋਹੀ ਪ੍ਰਧਾਨ ਤਰਕਸ਼ੀਲ ਸੁਸਾਇਟੀ ਪੰਜਾਬ, ਇਕਾਈ ਸੰਗਰੂਰ ਨੇ ਸੁਸਾਇਟੀ ਵੱਲੋਂ ਹੱਲ ਕੀਤੇ ਕੇਸਾਂ ਬਾਰੇ ਜਾਣਕਾਰੀ ਦਿੱਤੀ। ਪ੍ਰੋ. ਮਲਕੀਤ ਖਟੜਾ ਨੇ ਮੁੱਖ ਮਹਿਮਾਨ ਅਤੇ ਮਹਿਮਾਨਾਂ ਦਾ ਧੰਨਵਾਦ ਕਰਦਿਆਂ ਆਪਣੀ ਸੋਚ ਤਰਕਸ਼ੀਲ ਬਣਾਉਣ ਦਾ ਸੱਦਾ ਦਿੱਤਾ। ਸੰਤੋਖ•ਕੌਰ ਲੈਕਚਰਾਰ, ਬਲਵਿੰਦਰ ਬਰਨਾਲਾ ਅਤੇ ਡਾ. ਤੇਜਵੰਤ ਮਾਨ ਨੇ ਜੱਜਾਂ ਦੀ ਡਿਊਟੀ ਨਿਭਾਈ।

ਇਸ ਪ੍ਰਤੀਯੋਗਤਾ ਵਿੱਚ ਜਸਮੀਨ,ਸਰਕਾਰੀ ਰਣਬੀਰ ਕਾਲਜ ਸੰਗਰੂਰ ਨੇ ਪਹਿਲਾ ਇਨਾਮ, ਨੀਤੀ ਗਰਗ, ਸਰਕਾਰੀ ਰਣਬੀਰ ਕਾਲਜ ਨੇ ਦੂਜਾ ਇਨਾਮ, ਸਰਬਜੀਤ ਕੌਰ ਅਕਾਲ ਡਿਗਰੀ ਕਾਲਜ ਵੋਮੈਨ ਨੇ ਤੀਜਾ ਸਥਾਨ, ਲੀਲਾ ਜੈਨ, ਆਰ. ਡੀ. ਜੈਨ ਕਾਲਜ ਮਲੇਰਕੋਟਲਾ ਅਤੇ ਅਮਨਦੀਪ ਅਕਾਲ ਡਿਗਰੀ ਕਾਲਜ ਮਸਤੂਆਣਾ ਨੇ ਹੌਸਲਾ ਵਧਾਊ ਇਨਾਮ ਪ੍ਰਾਪਤ ਕੀਤੇ। ਸਾਰੇ ਹੀ ਭਾਗ ਲੈ ਰਹੇ ਬੱਚਿਆਂ ਨੂੰ ਤਰਕਸ਼ੀਲ ਸੁਸਾਇਟੀ ਦੀ ਇੱਕ ਇੱਕ ਕਿਤਾਬ ਦਿੱਤੀ ਗਈ।

*ਡਾ. ਅਮਰਜੀਤ ਮਾਨ*

## ਇਕਾਈ ਕਾਲਾਂਵਾਲੀ :–

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਕਾਲਾਂਵਾਲੀ ਨੇ ਪਿੰਡ ਕੁਰਗਾਂਵਾਲੀ ਵਿਖੇ ਰਾਮਦੇਵ ਦੇ ਮੇਲੇ ਤੇ ਲੋਕਾਂ ਨੂੰ ਅੰਧ–ਵਿਸ਼ਵਾਸਾਂ ਤੋਂ ਦੂਰ ਕਰਨ ਲਈ ਪ੍ਰੋਗਰਾਮ ਪੇਸ਼ ਕੀਤਾ ਜਿਸ ਵਿੱਚ ਹਥ ਲਿਖਤ ਪੋਸਟਰ ਲਾਏ ਗਏ ਤੇ ਲੈਕਚਰ ਦਿੱਤਾ ਗਿਆ। ਜੰਟਾ ਸਿੰਘ ਪਟਵਾਰੀ, ਭੁਪਿੰਦਰ ਸਿੰਘ ਪਟਵਾਰੀ ਅਤੇ ਹਰਦੇਵ ਸਿੰਘ ਨੇ ਹੱਥ ਦੀ ਸਫਾਈ ਦੇ ਟਰਿੱਕ ਪੇਸ਼ ਕੀਤੇ ਅਤੇ ਦਸ ਸਾਲਾਂ ਦੇ ਬੱਚੇ ਜਤਿੰਦਰ ਸਿੰਘ ਨੇ ਆਪਣੀ ਜੀਭ ਤੇ ਅੱਗ ਬਾਲ ਕੇ ਲੋਕਾਂ ਨੂੰ ਹੈਰਾਨ ਕੀਤਾ। ਇਸ ਪ੍ਰੋਗਰਾਮ ਦੀ ਪਿੰਡ ਦੇ ਲੋਕਾਂ ਵੱਲੋਂ ਕਾਫੀ ਸਲਾਹੁਤਾ ਕੀਤੀ ਗਈ। ਪਛੜੇ ਹੋਏ ਇਲਾਕੇ ਦੇ ਵਿੱਚ ਇਕਾਈ ਕਾਲਾਂਵਾਲੀ ਵਲੋਂ ਇਹ ਪਹਿਲਾ ਪ੍ਰੋਗਰਾਮ ਦਿੱਤਾ ਗਿਆ।

*ਗੁਰਤੇਜ ਸਿੰਘ*

## ਇਕਾਈ ਬਠਿੰਡਾ :

ਪਿਛਲੇ ਦਿਨੀ ਪਿੰਡ ਸਰਦਾਰਗੜ੍ਹ ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਬਠਿੰਡਾ ਇਕਾਈ ਵੱਲੋਂ ਪਿੰਡ ਦੇ ਸੂਝਵਾਨ ਨੌਜਵਾਨਾਂ ਅਤੇ ਪੰਚਾਇਤ ਦੇ ਸਹਿਯੋਗ ਨਾਲ ਅਗਾਂਹਵਧੂ ਸੱਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿੱਚ ਨਵ–ਚੇਤਨਾ ਕਲਾ ਮੰਚ ਬਠਿੰਡਾ ਵੱਲੋਂ ਆਪਣੇ ਪ੍ਰੋਗਰਾਮ ਰਾਹੀ ਕੋਰੀਓਗ੍ਰਾਫ਼ੀ 'ਲੋਰੀਆਂ' ਅਤੇ 'ਮੈਂ ਧਰਤੀ ਪੰਜਾਬ ਦੀ' ਤੋਂ ਇਲਾਵਾ ਨਾਟਕ 'ਇਹ ਲਹੂ ਕਿਸਦਾ ਹੈ' ਅਤੇ '....ਤੇ ਦੇਵ ਪੁਰਸ਼ ਹਾਰ ਗਏ' ਦੀ ਸਫ਼ਲ ਪੇਸ਼ਕਾਰੀ ਕੀਤੀ ਗਈ। ਤਰਕਸ਼ੀਲ ਸਾਥੀਆਂ ਵੱਲੋਂ ਜਾਦੂ ਦੇ ਸ਼ੋਅ ਦਿਖਾਉਂਦਿਆਂ ਹੋਇਆਂ, ਲੋਕਾਂ ਨੂੰ ਅੰਧ–ਵਿਸ਼ਵਾਸ ਤਿਆਗਣ ਦਾ ਸੱਦਾ ਦਿੱਤਾ ਗਿਆ। 'ਲੋਕ ਸੰਗੀਤ ਮੰਡਲੀ ਜੀਦਾ' ਵੱਲੋਂ ਅਗਾਂਹਵਧੂ ਗੀਤ ਪੇਸ਼ ਕੀਤੇ ਗਏ। ਬਠਿੰਡਾ ਯੂਨਿਟ ਦੇ ਪ੍ਰਧਾਨ ਰਾਮ ਸਿੰਘ 'ਨਿਰਮਾਣ' ਵੱਲੋਂ ਲੋਕਾਂ ਨੂੰ ਅੰਧ–ਵਿਸ਼ਵਾਸ ਤਿਆਗਕੇ ਤਰਕਸ਼ੀਲ ਸੋਚ ਅਪਨਾਉਣ ਦਾ ਸੱਦਾ ਦਿੱਤਾ ਗਿਆ। ਸਟੇਜ ਵੱਲੋਂ ਕਿਸੇ ਪਾਖੰਡੀ ਸਾਧ–ਸੰਤ ਜਾਂ ਤਾਂਤਰਿਕ ਨੂੰ ਸੁਸਾਇਟੀ ਵੱਲੋਂ ਦਿੱਤੀਆਂ 23 ਸ਼ਰਤਾਂ ਵਿੱਚੋਂ ਕਿਸੇ ਵੀ ਇੱਕ ਸ਼ਰਤ ਨੂੰ ਆਪਣੇ ਜੰਤਰ–ਮੰਤਰ ਰਾਹੀਂ ਹੱਲ ਕਰਕੇ ਇੱਕ ਲੱਖ ਰੁਪਏ ਦਾ ਇਨਾਮ ਜਿੱਤਣ ਦਾ ਚੈਲਿੰਜ ਦੁਹਰਾਇਆ ਗਿਆ।

ਗਿਆਰਾਂ ਵਜੇ ਤੋਂ ਸਾਢੇ ਤਿੰਨ ਵਜੇ ਸ਼ਾਮ ਤੱਕ ਚੱਲਿਆ ਪ੍ਰੋਗਰਾਮ ਲੋਕਾਂ ਦੇ ਮਨਾਂ 'ਚ ਡੂੰਘੀ ਛਾਪ ਛੱਡਦਾ ਹੋਇਆ ਸਫ਼ਲ ਹੋਇਆ।

*ਹਰਦੀਪ ਮੈਹਣਾ,*
*ਪ੍ਰੈਸ ਸਕੱਤਰ, ਤਰਕਸ਼ੀਲ ਸੁਸਾਇਟੀ ਪੰਜਾਬ,*
*ਬਠਿੰਡਾ।*

## ਇਕਾਈ ਜਲੰਧਰ :

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਜਲੰਧਰ ਇਕਾਈ ਵਲੋਂ ਜਨਵਰੀ ਵਿੱਚ ਸ਼ਾਹਕੋਟ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਜਲੰਧਰ ਇਕਾਈ ਨੇ ਕਿਤਾਬਾਂ ਦਾ ਸਟਾਲ ਤੇ ਪ੍ਰਦਰਸ਼ਨੀ ਲਗਾਈ। 25 ਜਨਵਰੀ ਨੂੰ ਦੇਸ਼ ਭਗਤ ਯਾਦਗਾਰ ਹਾਲ ਵਿੱਚ ਪਲਸ ਮੰਚ ਦੇ ਪ੍ਰੋਗਰਾਮ ਤੇ ਸਾਰੀ ਰਾਤ ਕਿਤਾਬਾਂ ਦਾ ਸਟਾਲ ਲਗਾਇਆ ਗਿਆ। 3 ਫਰਵਰੀ ਨੂੰ ਲਾਂਬੜਾ ਵਿਖੇ ਸੱਤ ਪੰਜਾਬ ਸਭਿਆਚਾਰਕ ਪ੍ਰੋਗਰਾਮਾਂ ਤੇ ਵੀ ਤਰਕਸ਼ੀਲ ਕਿਤਾਬਾਂ ਦਾ ਸਟਾਲ ਲਗਾਇਆ ਗਿਆ। ਕਾਫ਼ੀ ਲੋਕਾਂ ਨੇ ਤਰਕਸ਼ੀਲ ਸਾਹਿਤ ਖਰੀਦਿਆ।

*ਰਾਕੇਸ਼ ਜਲੰਧਰੀ,*
*ਜਨਰਲ ਸਕੱਤਰ, ਤਰਕਸ਼ੀਲ ਸੁਸਾਇਟੀ ਪੰਜਾਬ,*
*ਇਕਾਈ : ਜਲੰਧਰ*



## ਇਕਾਈ ਬਰਗਾੜੀ :

ਗੁਰੂ ਹਰਸਹਾਏ, ਜਲਾਲਾਬਾਦ, ਮੰਡੀ ਲਾਧੂਕਾ, ਆਸਾ ਬੁੱਟਰ, ਚੋਹਲਾ ਸਾਹਿਬ, ਕਾਸਿਮ ਭੱਟੀ, ਵਿਖੇ ਤਰਕਸ਼ੀਲ ਸੋਸਾਇਟੀ ਪੰਜਾਬ ਇਕਾਈ ਬਰਗਾੜੀ ਵੱਲੋਂ ਮੈਜਿਕ ਟ੍ਰਿਕਾਂ ਦੇ ਪ੍ਰੋਗਰਾਮ ਦਿੱਤੇ ਗਏ। ਇਹਨਾਂ ਵਿੱਚ ਸੁਖਰਾਜ, ਸਤਵਿੰਦਰ, ਰੇਸ਼ਮ, ਦਰਸ਼ਨ ਸਾਹੋਕੇ ਨੇ ਮੈਜਿਕ ਟ੍ਰਿਕ ਪੇਸ਼ ਕੀਤੇ। ਸੂਬਾ ਪ੍ਰਧਾਨ ਕ੍ਰਿਸ਼ਨ ਬਰਗਾੜੀ ਅਤੇ ਜੋਨ ਕਨਵੀਨਰ ਰਾਮ ਸਵਰਨ ਨੇ ਵਹਿਮਾਂ ਭਰਮਾਂ ਦੀ ਵਿਆਖਿਆ ਕਰਦੇ ਹੋਏ ਲੋਕਾਂ ਨੂੰ ਇਹਨਾਂ ਤੋਂ ਖਹਿੜਾ ਛੁਡਾਉਣ ਬਾਰੇ ਸੁਚੇਤ ਕੀਤਾ।

*ਖੁਸ਼ਵੰਤ ਬਰਗਾੜੀ*

## ਇਕਾਈ ਧੂਰੀ :

ਤਰਕਸ਼ੀਲ ਸੋਚ ਦੇ ਪਸਾਰੇ ਅਤੇ ਅੰਧ ਵਿਸ਼ਵਾਸਾਂ, ਪਾਖੰਡੀ ਸਾਧਾਂ–ਸੰਤਾਂ, ਜੋਤਸ਼ੀਆਂ ਵਿਰੁੱਧ ਤਰਕਸ਼ੀਲ ਸੋਸਾਇਟੀ ਪੰਜਾਬ ਇਕਾਈ ਧੂਰੀ ਵੱਲੋਂ ਵਿੱਢੀ ਮੁਹਿੰਮ ਅਧੀਨ ਬੀਤੇ ਤਿੰਨ ਕੁ ਮਹੀਨਿਆਂ ਦੇ ਅਰਸੇ ਦੌਰਾਨ ਹੀ ਆਲੇ ਦੁਆਲੇ ਦੇ ਪਿੰਡਾਂ ਅਤੇ ਸਕੂਲਾਂ ਵਿੱਚ ਜਾਦੂ ਦੇ ਟ੍ਰਿਕਾਂ ਅਤੇ ਛੋਟੇ ਛੋਟੇ ਭਾਸ਼ਣਾਂ ਦੇ ਅਨੇਕ ਪ੍ਰੋਗਰਾਮ ਦਿੱਤੇ ਗਏ। ਇਸ ਲੜੀ ਵਿੱਚ ਸ੍ਰੀ ਸੁਖਦੇਵ ਧੂਰੀ, ਸਿੱਧੂ ਪੇਂਟਰ, ਰਤਨ ਸਿੰਘ ਭੰਡਾਰੀ, ਜੱਸੀ ਪੇਧਨੀ, ਹਰਦੀਪ, ਸ. ਲਾਲ ਸਿੰਘ, ਸਤਪਾਲ ਅਤੇ ਤਰਸੇਮ ਸਿੰਘ ਧੂਰੀ ਹੁਰਾਂ ਦੀ ਟੀਮ ਵੱਲੋਂ ਇਲਾਕੇ ਦੇ ਪਿੰਡਾਂ ਲੱਡਾ, ਬੇਨੜਾਂ, ਬਹਾਦਰਪੁਰ, ਦੁੱਗਾਂ, ਝਲੂਰ, ਮੂਲੋਵਾਲ, ਕੌਲਸੇੜੀ, ਭੁਲਰਹੇੜੀ, ਭਲਵਾਨ, ਬੁਰਜ ਗੌਹਰ, ਭੈਣੀ ਕੰਬੋਆਂ, ਧਾਂਦਰਾ, ਘਨੌਰੀ, ਕਹੇਰੂ, ਮਤੋਈ, ਗੁਆਰਾ, ਮੰਡੀਆਂ, ਕੁੱਪ ਕਲਾਂ ਅਤੇ ਬਰੜਵਾਲ ਵਿਖੇ ਪ੍ਰੋਗਰਾਮ ਦਿੱਤੇ ਗਏ ਅਤੇ ਵਿਗਿਆਨ ਸੋਚ ਅਪਨਾਉਣ ਦਾ ਸੱਦਾ ਦਿੱਤਾ ਗਿਆ। ਇਸ ਤੋਂ ਇਲਾਵਾ ਇਕਾਈ ਧੂਰੀ ਦੀ ਟੀਮ ਵੱਲੋਂ ਲਹਿਰਾਗਾਗਾ ਅਤੇ ਮਲੇਰਕੋਟਲਾ ਇਕਾਈਆਂ ਨਾਲ ਸਹਿਯੋਗ ਕਰਕੇ ਪ੍ਰੋਗਰਾਮ ਦਿੱਤੇ ਗਏ।

*ਕੁਲਭੂਸ਼ਨ*

*ਤਰਕਸ਼ੀਲ ਨਾਟਕ ਮੇਲਾ ਧੂਰੀ :* ਇਕਾਈ ਧੂਰੀ ਵੱਲੋਂ ਬੀਤੇ 24 ਮਾਰਚ ਦੀ ਸ਼ਾਮ ਨੂੰ ਸ਼ਹੀਦ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਯਾਦ ਵਿੱਚ, ਸਥਾਨਕ ਸੰਗਰੂਰ ਵਾਲੀ ਕੋਠੀ ਵਿਖੇ ਇੱਕ ਭਰਵਾਂ ਤਰਕਸ਼ੀਲ ਨਾਟਕ ਮੇਲਾ ਲਗਵਾਇਆ ਗਿਆ, ਜਿਸ ਵਿੱਚ ਆਲੇ ਦੁਆਲੇ ਦੇ ਪਿੰਡਾਂ ਵਿੱਚੋਂ ਵੱਡੀ ਗਿਣਤੀ ਵਿੱਚ ਲੋਕ ਟਰੈਕਟਰ–ਟਰਾਲੀਆਂ, ਟੈਂਪੂਆਂ ਤੇ ਆਏ। ਰਾਤ 1 : 30 ਵਜੇ ਤੱਕ ਚੱਲੇ ਇਸ ਪ੍ਰੋਗਰਾਮ ਨੂੰ ਲਗਭਗ 7000 ਲੋਕਾਂ ਨੇ ਬੜੇ ਸੰਜਮ ਅਤੇ ਗੰਭੀਰਤਾ ਨਾਲ ਮਾਣਿਆ।

ਇਸ ਪ੍ਰੋਗਰਾਮ ਦੀ ਪ੍ਰਧਾਨਗੀ ਮਲੇਰਕੋਟਲੇ ਦੇ ਡਾ. ਮੁਹੰਮਦ, ਸ਼ਬੀਰ ਨੇ ਕੀਤੀ ਅਤੇ ਸ੍ਰੀ ਮਲਕੀਤ ਸਿੰਘ ਮਾਨ ਐਡਵੋਕੇਟ ਬਤੌਰ ਮੁੱਖ ਮਹਿਮਾਨ ਹਾਜ਼ਰ ਹੋਏ। ਮੁੱਖ ਮਹਿਮਾਨ ਅਤੇ ਪ੍ਰਧਾਨ ਨੇ ਇਸ ਪ੍ਰੋਗਰਾਮ ਦੇ ਨਾਲ ਤਰਕਸ਼ੀਲ ਸੁਸਾਇਟੀ ਦੇ ਕੰਮਾਂ ਦੀ ਵੀ ਸ਼ਲਾਘਾ ਕੀਤੀ ਅਤੇ ਆਰਥਿਕ ਸਹਾਇਤਾ ਵੀ ਦਿੱਤੀ। ਇਸ ਮੌਕੇ ਸ਼ਹੀਦ ਭਗਤ ਸਿੰਘ ਦੀ ਕਿਤਾਬ 'ਤਰਕਸ਼ੀਲ ਭਗਤ ਸਿੰਘ' ਰਿਲੀਜ਼ ਕੀਤੀ ਗਈ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਧੂਰੀ ਵੱਲੋਂ ਪਹਿਲਾਂ ਕਰਵਾਏ ਗਏ 'ਲੇਖ ਮੁਕਾਬਲੇ' ਵਿੱਚੋਂ ਪਹਿਲੇ ਤਿੰਨ ਸਥਾਨ ਹਾਸਲ ਕਰਨ ਵਾਲੇ ਵਿਦਿਆਰਥੀਆਂ – ਦਵਿੰਦਰ ਸਿੰਘ ਸਰਕਾਰੀ ਹਾਈ ਸਕੂਲ ਹਥਨ, ਪਰਵਿੰਦਰ ਕੌਰ ਸਰਕਾਰੀ ਹਾਈ ਸਕੂਲ ਕਾਂਝਲਾ ਅਤੇ ਗੁਰਮੀਤ ਸਿੰਘ ਸਰਕਾਰੀ ਹਾਈ ਸਕੂਲ ਹਥਨ ਨੂੰ ਕ੍ਰਮਵਾਰ ਪਹਿਲਾ, ਦੂਜਾ ਅਤੇ ਤੀਜਾ ਇਨਾਮ ਦੇ ਕੇ ਸਨਮਾਨਿਆ ਗਿਆ।

ਇਸ ਤੋਂ ਇਲਾਵਾ ਨਾਟਕ ਮੇਲੇ ਵਿੱਚ ਆਰਟ ਸੈਂਟਰ ਸਮਰਾਲਾ ਦੀ ਟੀਮ ਵੱਲੋਂ ਦੋ ਨਾਟਕ 'ਸਾੜ੍ਹਸਤੀ' ਅਤੇ '..ਤੇ ਦੇਵ ਪੁਰਸ਼ ਹਾਰ ਗਏ' ਖੇਡੇ ਗਏ। ਆਰਟ ਸੈਂਟਰ ਸਮਰਾਲਾ ਦੇ ਹੀ ਕਲਾਕਾਰਾਂ ਵੱਲੋਂ ਕੋਰੀਗ੍ਰਾਫ਼ੀਆਂ 'ਵੇ ਮੈਂ ਵਸਦੀ ਉੱਜੜ ਗਈ' ਅਤੇ 'ਮੈਂ ਔਰਤ ਹਾਂ ਜੱਗ ਦੀ ਜਣਨੀ' ਵੀ ਪੇਸ਼ ਕੀਤੀਆਂ ਗਈਆਂ, ਜੋ ਕਿ ਬਹੁਤ ਸਲਾਹੀਆਂ ਗਈਆਂ।

ਇਸ ਪ੍ਰੋਗਰਾਮ ਦੀ ਅਸਲ ਪ੍ਰਾਪਤੀ ਰਿਹਾ, ਸੁਸਾਇਟੀ ਦੇ ਸਾਬਕਾ ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਦਾ ਲਗਭਗ ਪੌਣਾ ਘੰਟਾ ਲੰਬਾ ਭਾਸ਼ਣ, ਜੋ ਲੋਕਾਂ ਨੇ 'ਇੱਕ ਸਾਹ ਹੋਕੇ' ਸੁਣਿਆ। ਸਿੱਧੀ ਸਾਦੀ ਭਾਸ਼ਾ ਵਿੱਚ ਪ੍ਰੌੜ੍ਹ ਭਾਵਪੂਰਤ ਇਸ ਭਾਸ਼ਨ ਨੇ ਲੋਕ ਕੀਲ ਕੇ ਰੱਖ ਲਏ ਅਤੇ ਕੱਟੜ ਤੋਂ ਕੱਟੜ ਦਿਮਾਗ ਵੀ, ਇਸ ਭਾਸ਼ਣ ਤੋਂ ਬਾਦ ਜ਼ਿੰਦਗੀ ਨੂੰ ਇੱਕ ਵੱਖਰੇ ਦ੍ਰਿਸ਼ਟੀਕੋਣ ਤੋਂ ਵੇਖਣ ਲਈ ਮਜਬੂਰ ਹੋ ਗਿਆ। ਸ੍ਰੀ ਭਦੌੜ ਨੇ ਆਮ ਜ਼ਿੰਦਗੀ ਵਿੱਚ ਵਾਪਰਦੀਆਂ ਘਟਨਾਵਾਂ, ਇਨ੍ਹਾਂ ਦੇ ਅਸਲ ਕਾਰਣਾਂ ਬਾਰੇ ਦੱਸਦੇ ਹੋਏ, ਇਨ੍ਹਾਂ ਪਿੱਛੇ ਕਿਸੇ ਪੂਰਵ ਨਿਸ਼ਚਿਤ ਕਰਮ ਸਿਧਾਂਤ ਜਾਂ ਸਰਵਸ਼ਕਤੀਮਾਨ ਗੈਬੀ ਸ਼ਕਤੀ ਦੇ ਰੋਲ ਨੂੰ ਨਕਾਰਿਆ ਅਤੇ ਹਰ ਮਸਲੇ ਪ੍ਰਤੀ ਤਰਕਸ਼ੀਲ ਦ੍ਰਿਸ਼ਟੀਕੋਣ ਅਪਨਾਉਣ ਦੀ ਅਪੀਲ ਕੀਤੀ।

ਤਰਕਸ਼ੀਲ ਸਾਹਿਤ ਦੀ ਸਟਾਲ ਅਤੇ ਪ੍ਰਦਰਸ਼ਨੀ ਵੀ ਲਗਾਈ ਗਈ। ਪ੍ਰਚਾਰ ਸਕੱਤਰ ਸੁਖਦੇਵ ਧੂਰੀ ਨੇ ਸੰਖੇਪ ਵਿੱਚ ਵਿਚਾਰ ਰੱਖੇ ਅਤੇ ਸਿੱਧੂ ਪੇਂਟਰ ਦੇ ਸਹਿਯੋਗ ਨਾਲ ਮੈਜਿਕ ਟ੍ਰਿਕਾਂ ਦਾ ਸ਼ੋਅ ਕੀਤਾ। ਇਕਾਈ ਦੇ ਪ੍ਰਧਾਨ ਸ੍ਰੀ ਲਾਲ ਸਿੰਘ ਨੇ ਸੁਸਾਇਟੀ ਦੇ ਸਾਲ ਦੌਰਾਨ ਕੀਤੇ ਕੰਮਾਂ ਬਾਰੇ ਲੋਕਾਂ ਨੂੰ ਦੱਸਿਆ। ਸਟੇਜ ਸਕੱਤਰ ਦੇ ਫਰਜ਼ ਨੂੰ ਸ੍ਰੀ ਜੱਸੀ ਪੇਧਨੀ ਨੇ ਨਿਭਾਇਆ। *(ਤਰਸੇਮ ਸਿੰਘ ਧੂਰੀ)*

*ਮਾਹਿਲ ਗਹਿਲਾਂ ਵਿੱਚ ਮੇਲਾ :* ਨਵਾਂ ਸ਼ਹਿਰ ਇਕਾਈ ਵੱਲੋਂ 5 ਅਪ੍ਰੈਲ ਨੂੰ ਪ੍ਰਸਿੱਧ ਵਿਗਿਆਨੀ ਡਾਰਵਿਨ ਅਤੇ ਗਲੈਲੀਓ ਦੀ ਯਾਦ ਵਿੱਚ ਸਰਪੰਚ ਯਸ਼ਪਾਲ ਸਿੰਘ, ਸੋਹਣ ਸਿੰਘ ਅਤੇ ਸਮੂਹ ਪੰਚਾਇਤ ਮੈਂਬਰਾਂ ਦੀ ਸਹਾਇਤਾ ਨਾਲ ਤਰਕਸ਼ੀਲ ਮੇਲਾ ਲਗਾਇਆ ਗਿਆ। ਸ਼ੁਰੂਆਤ ਗੁਰਬਖ਼ਸ਼ ਸਲੋਹ, ਹਰਭਜ ਸਿੰਘ ਖਾਨਪੁਰ ਅਤੇ ਕੌਸ਼ਲ ਦੁਆਰਾ ਅੱਖਾਂ ਤੇ ਪੱਟੀ ਬੰਨ੍ਹ ਕੇ ਸਕੂਟਰ ਚਲਾ ਕੇ ਕੀਤੀ ਗਈ। ਗੜ੍ਹਸ਼ੰਕਰ ਇਕਾਈ ਦੇ ਪ੍ਰਧਾਨ ਸ੍ਰੀ ਸਤਪਾਲ, ਫੂਲਚੰਦਰ (ਬਲਾਚੌਰ), ਕੁਲਦੀਪ ਸਿੰਘ ਅਤੇ ਜੋਗਿੰਦਰ ਸਿੰਘ ਨੇ ਜਾਦੂ ਦੇ ਟ੍ਰਿਕਾਂ ਨਾਲ ਦਰਸ਼ਕਾਂ ਨੂੰ ਸਿੱਖਿਅਤ ਕੀਤਾ। ਲੋਕ ਕਲਾ ਮੰਚ ਮੁੱਲਾਂਪੁਰ ਅਤੇ ਕਪੂਰਥਲਾ ਦੀਆਂ ਟੀਮਾਂ ਨੇ ਹਰਕੇਸ਼ ਚੌਧਰੀ ਅਤੇ ਇੰਦਰਜੀਤ ਰੂਪੋਵਾਲੀ ਦੀ ਨਿਰਦੇਸ਼ਨਾ ਹੇਠ 'ਟੋਆ', 'ਸੁੱਕੀ ਕੁੱਖ', '...ਤੇ ਦੇਵ ਪੁਰਸ਼ ਹਾਰ ਗਏ', 'ਮਿੱਟੀ ਦਾ ਬਾਵਾ' ਤੇ 'ਭੂਤਾਂ ਦੀ ਰੋਟੀ' ਨਾਟਕ ਖੇਡੇ। ਤਰਕਸ਼ੀਲ ਆਗੂ ਰਾਜਿੰਦਰ ਭਦੌੜ ਨੇ ਹਾਜ਼ਰ ਲੋਕਾਂ ਨੂੰ ਅੰਧ-ਵਿਸ਼ਵਾਸਾਂ ਵਿੱਚੋਂ ਨਿਕਲ ਕੇ ਵਿਗਿਆਨਕ ਸੋਚ ਅਪਨਾਉਣ ਦਾ ਹੋਕਾ ਦਿੱਤਾ। ਮੇਲੇ ਦੀ ਮੁੱਖ ਮਹਿਮਾਨ ਸ੍ਰੀਮਤੀ ਸੋਮਾ ਸਬਲੋਕ ਨੇ ਜੀਵਨ ਦੇ ਵਿਕਾਸ ਬਾਰੇ ਦੱਸਣ ਤੋਂ ਇਲਾਵਾ ਵਿਗਿਆਨੀ ਡਾਰਵਿਨ ਅਤੇ ਗਲੈਲੀਓ ਦੇ ਜੀਵਨ ਅਤੇ ਖੋਜਾਂ ਸਬੰਧੀ ਚਾਨਣਾ ਪਾਇਆ।

ਇਕਾਈ ਨਵਾਂ ਸ਼ਹਿਰ ਦੇ ਸਕੱਤਰ ਮਾ. ਜਗਦੀਸ਼, ਮਾ. ਸ਼ੰਕਰ ਤੇ ਜੋਗੇ ਦੁਆਰਾ ਅਗਾਂਹਵਧੂ ਗੀਤ ਪੇਸ਼ ਕੀਤੇ ਗਏ। ਮਾ. ਕੁਲਵਿੰਦਰ ਖਟਕੜ, ਸੁਭਾਸ਼ ਅਤੇ ਪਰਮਿੰਦਰ ਨੇ ਤਰਕਸ਼ੀਲ ਸਾਹਿਤ ਅਤੇ ਪ੍ਰਦਰਸ਼ਨੀ ਲਗਾਈ ਇਸ ਤੋਂ ਇਲਾਵਾ ਮਘਦੇ ਕੋਲਿਆਂ ਉੱਪਰ ਤੁਰ ਕੇ ਵਿਖਾਇਆ ਗਿਆ। ਦਿਨ ਭਰ ਚੱਲੇ ਇਸ ਮੇਲੇ ਦੀ ਸਟੇਜ ਦਾ ਸੰਚਾਲਨ ਮਾ. ਅਜਮੇਰ ਅਤੇ ਮਾ. ਜਗਦੀਸ਼ ਦੁਆਰਾ ਕੀਤਾ ਗਿਆ।

*ਮਾਸਟਰ ਜਗਦੀਸ਼ 'ਰਾਏਪੁਰ ਡੱਬਾ',*
*ਜਨਰਲ ਸਕੱਤਰ, ਇਕਾਈ ਨਵਾਂ ਸ਼ਹਿਰ।*

ਇਕਾਈ ਰੋਪੜ :

ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਯਾਦ ਵਿੱਚ ਇਕਾਈ ਵੱਲੋਂ ਭਰਤਗੜ੍ਹ, ਮੁਹਾਲੀ, ਖਮਾਣੋਂ ਅਤੇ ਖੰਨਾ ਇਕਾਈਆਂ ਦੇ ਸਹਿਯੋਗ ਨਾਲ ਤਰਕਸ਼ੀਲ ਕਾਫ਼ਲਾ ਭਰਤਗੜ੍ਹ ਤੋਂ ਪਿੰਡ ਬੇਲੀ, ਗਰਦਲੇ ਅਤੇ ਅਟਾਰੀ ਪਿੰਡਾਂ ਲਈ ਰਵਾਨਾ ਹੋਇਆ। ਇਹ ਕਾਫ਼ਲਾ ਟਰੈਕਟਰ, ਟਰਾਲੀ, ਸਕੂਟਰ, ਮੋਟਰਸਾਈਕਲਾਂ ਸਮੇਤ ਤਰਕ ਦੇ ਬੀ ਖਿਲਾਰਦਾ ਹੋਇਆ ਪਹਿਲਾਂ ਪਿੰਡ ਬੇਲੀ ਵਿਖੇ ਪੁੱਜਾ। ਜਿੱਥੇ ਮਲਕੀਤ ਧਨੌਲਾ ਨੇ ਪਿੰਡ ਦੇ ਸਰਪੰਚ ਦੁਆਰਾ ਜਲਾਈ ਗਈ ਜਾਦੂ ਦੀ ਸ਼ਮਾ ਨੂੰ ਗੁਲਦਸਤੇ ਵਿੱਚ ਬਦਲ ਦਿੱਤਾ ਅਤੇ ਜਾਦੂ ਟਰਿੱਕਾਂ ਦੀ ਸਹਾਇਤਾ ਨਾਲ ਤਰਕਸ਼ੀਲ ਵਿਚਾਰਾਂ ਦਾ ਪ੍ਰਚਾਰ ਕੀਤਾ। ਕਾਫ਼ਲੇ ਵਿੱਚ ਪ੍ਰਦਰਸ਼ਨੀ ਅਤੇ ਤਰਕਸ਼ੀਲ ਸਾਹਿਤ ਨੇ ਵੀ ਲੋਕਾਂ ਦਾ ਧਿਆਨ ਖਿੱਚਿਆ। ਇਵੇਂ ਹੀ ਪਿੰਡ ਗਰਦਲੇ ਅਤੇ ਅਟਾਰੀ ਵਿੱਚ ਵੀ ਅਜਿਹੇ ਪ੍ਰੋਗਰਾਮ ਕੀਤੇ ਗਏ।

*ਅਜੀਤ ਪ੍ਰਦੇਸੀ, ਸੂਬਾ ਖਜ਼ਾਨਚੀ*

ਇਕਾਈ ਖਰੜ :

ਸ਼ਹੀਦ ਭਗਤ ਸਿੰਘ ਦੀ ਯਾਦ ਨੂੰ ਸਮਰਪਿਤ ਇੱਕ ਬਹੁਤ ਹੀ ਪ੍ਰਭਾਵਸ਼ਾਲੀ ਅੱਖਾਂ ਦਾ ਅਪ੍ਰੇਸ਼ਨ ਕੈਂਪ ਸਿਟੀਜ਼ਨ ਵੈਲਫੇਅਰ ਐਂਡ ਕਲਚਰਲ ਕੌਂਸਲ ਖਰੜ ਵੱਲੋਂ ਲਗਾਇਆ ਗਿਆ। ਤਰਕਸ਼ੀਲ ਸੁਸਾਇਟੀ ਦੀ ਇਕਾਈ ਖਰੜ ਵੱਲੋਂ ਇਸ ਛੇ ਦਿਨਾ ਕੈਂਪ ਦੌਰਾਨ ਇੱਕ ਰਾਤ ਗਾਲਿਬ ਕਲਾਂ ਮੇਲੇ ਦੀ ਵੀਡੀਓ ਕੈਸਿਟ ਅਤੇ ਦੂਜੀ ਰਾਤ 'ਜਾਦੂ ਇੱਕ ਕਲਾ ਹੈ' ਨਾਂ ਹੇਠ ਜਾਦੂ ਸ਼ੋਅ ਕੀਤਾ ਗਿਆ। ਕਲਚਰਲ ਕੌਂਸਲ ਦੇ ਪ੍ਰਧਾਨ ਗੁਰਦੇਵ ਦੇਵ ਵੱਲੋਂ ਮੇਲੇ ਦੀ ਵੀਡੀਓ ਕੈਸਿਟ ਅਤੇ ਜਾਦੂ ਸ਼ੋਅ ਤੋਂ ਪ੍ਰਭਾਵਿਤ ਹੋ ਕੇ 500 ਰੁਪਇਆ ਪ੍ਰਸੰਸਾ ਵਜੋਂ ਦਿੱਤਾ ਗਿਆ। ਇਸ ਮੌਕੇ ਤੇ ਇਕਾਈ ਦੇ ਪ੍ਰਧਾਨ ਸੁਜਾਨ ਸਿੰਘ ਵੱਲੋਂ ਭਰਵੇਂ ਇਕੱਠ ਨੂੰ ਵਿਗਿਆਨਕ ਅਤੇ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ ਗਿਆ। ਅੰਤ ਵਿੱਚ ਇਕਾਈ ਖਰੜ ਅਤੇ ਕੌਂਸਲ ਵੱਲੋਂ ਸਾਂਝੇ ਤੌਰ ਤੇ ਸ਼ਹਿਰ ਵਿੱਚ ਤਰਕਸ਼ੀਲ ਮੇਲਾ ਕਰਾਉਣ ਦੀ ਵਿਉਂਤ ਬਣਾਈ ਗਈ।

*ਬਾਬੇ ਵੱਲੋਂ ਤੌਬਾ :* ਖਰੜ ਤੋਂ ਦੋ ਕਿਲੋਮੀਟਰ ਦੂਰ ਵਸੇ ਪਿੰਡ ਸੰਤੇ ਮਾਜਰਾ ਵਿਖੇ ਇੱਕ ਬਾਬਾ ਆਪਣੇ ਘਰ ਹੀ ਡੇਰਾ ਬਣਾਈ ਬੈਠਾ ਸੀ। ਇਹ ਬਾਬਾ ਆਪਣੇ ਆਪ ਨੂੰ ਬਾਬਾ ਦੀਪ ਸਿੰਘ ਦਾ ਦੋਹਤਾ ਦੱਸਦਾ ਹੋਇਆ ਆਪਣੇ ਅੰਦਰ ਬਾਬਾ ਦੀਪ ਸਿੰਘ ਦੀ ਸ਼ਕਤੀ ਦੇ ਪ੍ਰਵੇਸ਼ ਹੋਣ ਦਾ ਪਾਖੰਡ ਰਚਦਾ, ਭੂਤਾਂ ਪ੍ਰੇਤਾਂ ਦਾ ਡਰਾਵਾ ਦਿੰਦਾ ਅਤੇ ਲੋੜਵੰਦ ਸ਼ਰਧਾਲੂਆਂ ਨੂੰ 'ਮੁੰਡੇ ਬਖਸ਼ਿਸ਼' ਕਰਦਾ ਸੀ। ਡੇਰੇ ਜਾ ਕੇ ਇਕਾਈ ਪ੍ਰਧਾਨ ਸੁਜਾਨ ਸਿੰਘ, ਮੀਤ ਪ੍ਰਧਾਨ ਪ੍ਰਿਤਪਾਲ, ਪਰਮਜੀਤ ਡੌਣੀ, ਪ੍ਰੈਸ ਸਕੱਤਰ ਜਸਬੀਰ ਬਡਾਲਾ, ਖਜ਼ਾਨਚੀ ਜਸਪਾਲ ਸਿੰਘ ਅਤੇ ਗੁਰਪ੍ਰੀਤ ਖਰੜ ਵੱਲੋਂ ਬਾਬੇ ਨੂੰ ਕੋਈ ਵੀ ਗੈਬੀ ਸ਼ਕਤੀ ਦਿਖਾਉਣ ਦਾ ਚੈਲਿੰਜ ਕੀਤਾ ਗਿਆ। ਇਹ ਬਾਬਾ ਚਮਤਕਾਰ ਤਾਂ ਕੀ, ਪੁੱਛੇ ਗਏ ਸਵਾਲਾਂ ਦਾ ਢੁਕਵਾਂ ਜਵਾਬ ਵੀ ਨਾ ਦੇ ਸਕਿਆ। ਇਸ ਮੌਕੇ ਤੇ 'ਪੰਜਾਬੀ ਟ੍ਰਿਬਿਊਨ', 'ਦੇਸ਼ ਸੇਵਕ' ਅਖ਼ਬਾਰਾਂ ਦੇ ਪੱਤਰਕਾਰ ਪਿੰਡ ਦੇ ਸਰਪੰਚ, ਸਾਬਕਾ ਸਰਪੰਚ ਅਤੇ ਇਲਾਕੇ ਭਰ ਦੇ ਸੂਝਵਾਨ ਲੋਕਾਂ ਦੀ ਭਰਵੀਂ ਹਾਜ਼ਰੀ ਸੀ। ਆਖਰ ਇਸ ਇਕੱਠ ਵਿੱਚ ਬਾਬੇ ਨੇ ਹੱਥ ਬੰਨ੍ਹ ਕੇ ਤੌਬਾ ਕਰਦਿਆਂ ਅੱਗੇ ਤੋਂ ਇਸ ਢਕਵੰਜ ਨੂੰ ਬੰਦ ਕਰਨ ਦਾ ਵਚਨ ਦਿੱਤਾ।

*ਜਸਬੀਰ ਬਡਾਲਾ,*
*ਪ੍ਰੈਸ ਸਕੱਤਰ, ਇਕਾਈ ਖਰੜ।*



## ਸ਼ੰਕਾ ਨਵਿਰਤੀ

ਸ਼ੰਕਾ : ਕੱਦ ਕਿਵੇਂ ਵਧਦਾ ਹੈ ? ਕੀ ਆਮ ਹੀ ਅਖ਼ਬਾਰਾਂ ਦੇ ਇਸ਼ਤਿਹਾਰਾਂ ਵਿੱਚ ਕੱਦ ਵਧਾਉਣ ਦੀਆਂ ਦੁਆਈਆਂ ਨਾਲ ਕੱਦ ਵਧਾਇਆ ਜਾ ਸਕਦਾ ਹੈ ? — *ਕੁਝ ਪਾਠਕ*

ਨਵਿਰਤੀ : ਸਰੀਰਕ ਵਿਕਾਸ ਦੀ ਪ੍ਰਕਿਰਿਆ ਅਤਿ ਗੁੰਝਲਦਾਰ ਹੈ। ਇਸ ਵਿੱਚ ਤਰ੍ਹਾਂ ਤਰ੍ਹਾਂ ਦੇ ਪ੍ਰੋਟੀਨ ਸਮੁੱਚੇ ਸਰੀਰਕ ਢਾਂਚੇ ਅਤੇ ਇਸ ਦੇ ਅੰਗਾਂ ਦੇ ਅਕਾਰ ਅਤੇ ਲੰਬਾਈ ਵਿੱਚ ਵਾਧਾ ਕਰਦੇ ਹਨ। ਦਰਅਸਲ ਸਮੁੱਚਾ ਸਰੀਰਕ ਢਾਂਚਾ ਪ੍ਰੋਟੀਨ ਹੀ ਹੁੰਦਾ ਹੈ, ਜੋ ਜੀਵਨ ਦੀ ਬੁਨਿਆਦ ਹੈ। ਕਾਰਬੋਹਾਈਡ੍ਰੇਟ, ਫੈਟਸ, ਵਿਟਾਮਿਨ ਅਤੇ ਖਣਿਜ ਇਸ ਦੇ ਸਹਾਇਕ ਤੱਤ ਹਨ। ਵਿਕਾਸ ਅਤੇ ਵਾਧੇ ਦਾ ਭਾਵ ਮੁੱਖ ਅੰਗਾਂ ਦੇ ਅਕਾਰ ਅਤੇ ਲੰਬਾਈ ਵਿੱਚ ਵਾਧੇ ਤੋਂ ਹੀ ਹੈ।

ਸਰੀਰਕ ਵਾਧਾ ਮੁੱਖ ਤੌਰ ਤੇ ਤਿੰਨ ਚੀਜ਼ਾਂ ਤੋਂ ਪ੍ਰਭਾਵਿਤ ਹੁੰਦਾ ਹੈ। (ੳ) ਹਾਰਮੋਨਜ਼ : ਇਸ ਨੂੰ ਗਰੋਥ ਹਾਰਮੋਨਜ਼ ਕਹਿੰਦੇ ਹਨ। ਸੰਤੁਲਿਤ ਵਾਧੇ ਲਈ ਇਹ ਇਕੱਲਾ ਕਾਫ਼ੀ ਨਹੀਂ। ਇਸ ਦੇ ਸਹਾਇਕ ਹਾਰਮੋਨਜ਼ ਥਾਈਰੋਆਇਡ, ਐਂਡੋਜੀਨਜ਼, ਐਸਟ੍ਰੋਜੀਨਜ਼ ਆਦਿ ਵੱਖ ਵੱਖ ਗਿਲਟੀਆਂ 'ਚੋਂ ਰਿਸ ਕੇ ਵਧਣੇ ਪਏ ਸੈੱਲਾਂ ਤੇ ਅਸਰ ਕਰਦੇ ਹਨ। (ਅ) ਜੈਨੇਟਿਕ ਫੈਕਟਰ : ਇਹ ਸਰੀਰਕ ਵਾਧੇ ਨੂੰ ਸੰਚਾਲਿਤ ਕਰਦੇ ਹਨ। ਉਕਤ ਹਾਰਮੋਨਜ਼ ਵੀ ਇਸੇ ਦੀ ਦੇਖ ਰੇਖ ਵਿੱਚ ਕਾਰਜ ਕਰਦੇ ਹਨ। (ੲ) ਖੁਰਾਕ : ਪ੍ਰੋਟੀਨ ਯੁਕਤ ਖੁਰਾਕ ਸਰੀਰਕ ਵਾਧੇ ਲਈ ਅਣਸਰਦੀ ਲੋੜ ਹੈ। ਵਾਧੇ ਪਈ ਸਰੀਰਕ ਸੰਰਚਨਾ ਲਈ ਪ੍ਰੋਟੀਨ ਹੀ ਵੱਖਰੇ ਵੱਖਰੇ ਰੂਪਾਂ ਵਿੱਚ ਜਮ੍ਹਾਂ ਹੁੰਦਾ ਹੈ। ਮਨੁੱਖ ਦੇ ਸਰੀਰ ਦੇ ਸਥੂਲ ਹਿੱਸੇ ਦਾ ਵੱਡਾ ਹਿੱਸਾ ਪ੍ਰੋਟੀਨ ਹੀ ਹੈ। ਕਿਸੇ ਬਿਮਾਰੀ ਕਾਰਨ ਸਰੀਰ ਦੇ ਭਾਰ ਵਿੱਚ ਹੋਏ ਵਾਧੇ ਨੂੰ ਵਿਕਾਸ ਨਹੀਂ ਆਖਿਆ ਜਾ ਸਕਦਾ।

ਵਾਧੇ ਦਾ ਸਮਾਂ : ਵੱਖ ਵੱਖ ਜਾਤੀਆਂ ਵਿੱਚ ਵਾਧੇ ਦੀ ਦਰ ਵੱਖ ਵੱਖ ਹੁੰਦੀ ਹੈ ਜਿਵੇਂ ਚੂਹਾ ਉਮਰ ਭਰ ਮੰਦ ਚਾਲ ਵਾਧੇ ਪਿਆ ਰਹਿੰਦਾ ਹੈ। ਇਸ ਦੇ ਉਲਟ ਮਨੁੱਖ ਦੇ ਵਿਕਾਸ ਸਮੇਂ ਨਿਸ਼ਚਿਤ ਹਨ। ਪਹਿਲਾ ਸਮਾਂ ਬੱਚੇ ਦੇ ਜਨਮ ਦਾ ਪਹਿਲਾ ਸਾਲ ਹੈ। ਇਸ ਸਮੇਂ ਦਾ ਵਾਧਾ ਜਨਮ ਤੋਂ ਪਹਿਲਾਂ ਕੁੱਖ ਵਿਚਲੇ ਵਾਧੇ ਦੀ ਨਿਰੰਤਰਤਾ ਹੀ ਹੈ। ਵਾਧੇ ਦੀ ਵੱਧ ਤੋਂ ਵੱਧ ਗਤੀ ਪਹਿਲੇ ਦੋ ਸਾਲ ਵਿੱਚ ਹੁੰਦੀ ਹੈ। ਇਸ ਸਮੇਂ ਦੇ ਵਾਧੇ ਵਿੱਚ ਹਾਰਮੋਨਜ਼ ਦਾ ਕੋਈ ਰੋਲ ਨਹੀਂ ਹੁੰਦਾ ਇਹ ਸੈੱਲਾਂ ਦੀ ਕੁਦਰਤੀ ਆਪ ਮੁਹਾਰੀ ਸ਼ਕਤੀ ਕਰਕੇ ਹੁੰਦਾ ਹੈ। ਹਾਰਮੋਨਜ਼ ਦਾ ਰੋਲ ਵਾਧੇ ਦੀ ਪ੍ਰਕਿਰਿਆ ਵਿੱਚ ਇਸ ਉਮਰ ਤੋਂ ਬਾਅਦ ਹੀ ਹੁੰਦਾ ਹੈ। ਦੋ ਸਾਲ ਬਾਅਦ ਵਾਧਾ ਹੁੰਦਾ ਰਹਿੰਦਾ ਹੈ ਪਰ ਵਾਧੇ ਦੀ ਗਤੀ ਮੱਠੀ ਪੈ ਜਾਂਦੀ ਹੈ। ਦੂਸਰੇ ਵਾਧੇ ਦੇ ਤਿੱਖੇ ਉਭਾਰ ਦਾ ਸਮਾਂ ਗਭਰੇਟ ਅਵਸਥਾ ਹੈ ਜੋ ਬਾਰਾਂ ਤੋਂ ਪੰਦਰਾਂ ਸਾਲ ਦੀ ਉਮਰ ਦਰਮਿਆਨ ਹੁੰਦੀ ਹੈ। ਇਹ ਲੜਕੀਆਂ ਵਿੱਚ ਪਹਿਲਾਂ ਅਤੇ ਲੜਕਿਆਂ ਵਿੱਚ ਬਾਅਦ ਵਿੱਚ ਆਉਂਦੀ ਹੈ। ਇਸ ਉਪਰੰਤ ਵਾਧੇ ਦੀ ਗਤੀ ਦਾ ਉਥਾਨ ਸ਼ੁਰੂ ਹੋ ਜਾਂਦਾ ਹੈ ਜੋ ਅਠਾਰਾਂ ਤੋਂ ਇੱਕੀ ਸਾਲ ਤੱਕ ਸਮਾਪਤ ਹੋ ਜਾਂਦਾ ਹੈ। ਇਸ ਉਮਰ ਤੋਂ ਬਾਅਦ ਸਰੀਰ ਵਿੱਚ ਹੋਇਆ ਵਾਧਾ ਗੈਰ ਕੁਦਰਤੀ ਅਤੇ ਹਾਰਮੋਨਜ਼ ਵਿੱਚ ਆਏ ਵਿਗਾੜ ਕਰਕੇ ਹੁੰਦਾ ਹੈ।

ਕੱਦ ਹੱਡੀਆਂ ਦੀ ਲੰਬਾਈ ਦੇ ਵਾਧੇ ਕਰਕੇ ਹੁੰਦਾ ਹੈ ਅਤੇ ਹੱਡੀਆਂ ਦੀ ਲੰਬਾਈ ਦਾ ਵਾਧਾ ਉਕਤ ਹਾਰਮੋਨਜ਼ ਦੇ ਅਸਰ ਥੱਲੇ ਹੱਡੀਆਂ ਦੇ ਸਿਰਿਆਂ ਉੱਪਰਲੇ ਗਰੋਇੰਗ ਸੈੱਲਾਂ ਕਰਕੇ ਹੁੰਦਾ ਹੈ। ਇੱਕੀ ਸਾਲ ਤੋਂ ਬਾਅਦ ਕੱਦ ਵਧਾਉਣ ਲਈ ਲਈਆਂ ਗਈਆਂ ਦਵਾਈਆਂ ਸਰੀਰ ਦੀ ਸੰਤੁਲਿਤ ਲੰਬਾਈ ਵਿੱਚ ਵਾਧਾ ਕਰਨ ਦੀ ਥਾਂ ਇਸ ਵਿੱਚ ਕੁਢੱਬਾਪਣ ਪੈਦਾ ਕਰਦੀਆਂ ਹਨ ਜਿਵੇਂ ਮਰਦ ਦੇ ਛਾਤੀਆਂ ਦਾ ਵਧਣਾ, ਔਰਤਾਂ ਦੇ ਦਾੜ੍ਹੀ ਆਉਣੀ, ਜਬਾੜ੍ਹਿਆਂ ਜਾਂ ਗੱਲ੍ਹ ਹੱਡੀਆਂ ਦਾ ਉੱਭਰਨਾ, ਰੀੜ੍ਹ ਦੇ ਮਣਕਿਆਂ ਦਾ ਸਖਤ ਤੇ ਮੋਟੇ ਹੋਣਾ, ਅੱਖਾਂ ਵਿਚਲੀ ਵਿੱਥ ਦਾ ਵਧਣਾ, ਹੱਥਾਂ ਜਾਂ ਪੈਰਾਂ ਦੀਆਂ ਹੱਡੀਆਂ ਦਾ ਵਧਣਾ ਆਦਿ।

ਸਰੀਰਕ ਵਾਧੇ ਵਿੱਚ ਦਵਾਈਆਂ ਦਾ ਰੋਲ : ਸਰੀਰ ਦੇ ਵਾਧੇ ਦੇ ਸਮੇਂ ਦੌਰਾਨ ਵਾਧੇ 'ਚ ਆਈ ਖੜੋਤ ਨੂੰ ਨੋਟ ਕਰਨਾ ਚਾਹੀਦਾ ਹੈ ਅਤੇ ਸੰਤੁਲਿਤ ਵਾਧੇ ਲਈ ਵਿਸ਼ੇਸ਼ਗ ਡਾਕਟਰ ਦੀ ਅਗਵਾਈ ਹੇਠ ਦਵਾਈ ਲਈ ਜਾਣੀ ਚਾਹੀਦੀ ਹੈ। ਜੋ ਵਾਧੇ ਵਿੱਚ ਆਈ ਖੜੋਤ ਨੂੰ ਤੋੜਨ ਵਿੱਚ ਕਾਰਗਰ ਸਾਬਤ ਹੋ ਸਕਦੀ ਹੈ ਪ੍ਰੰਤੂ ਨੀਮ-ਹਕੀਮ ਤੋਂ ਲਈ ਇਹੀ ਦਵਾਈ ਸਰੀਰ ਨੂੰ ਕਰੂਪ ਬਣਾ ਸਕਦੀ ਹੈ। ਬੇਸ਼ੱਕ ਇੱਕੀ ਸਾਲ ਤੋਂ ਬਾਅਦ ਲਈ ਦਵਾਈ ਦਾ ਫਾਇਦਾ ਤਾਂ ਕੀ ਨੁਕਸਾਨ ਹੀ ਹੁੰਦਾ ਹੈ। ਜੇ ਦਸ ਗਿਆਰਾਂ ਸਾਲ ਦੀ ਉਮਰ ਤੱਕ ਵਾਧੇ ਦੀ ਗਤੀ ਵਿੱਚ ਮੰਦ ਪੁਣਾ ਹੈ ਤਾਂ ਵਿਸ਼ੇਸ਼ੱਗ ਡਾਕਟਰ ਦੀ ਸਲਾਹ ਜ਼ਰੂਰ ਲਈ ਜਾਣੀ ਚਾਹੀਦੀ ਹੈ। ਵਾਧੇ ਦੀ ਉਮਰ ਦੌਰਾਨ ਸੰਤੁਲਿਤ ਖੁਰਾਕ ਅਤੇ ਕਸਰਤ ਬੜਾ ਵਧੀਆ ਰੋਲ ਅਦਾ ਕਰਦੀਆਂ ਹਨ।

*— ਡਾ. ਨਵਤੇਜ ਸਿੰਘ, ਐਮ. ਡੀ., ਪੈਥੋਲੋਜਿਸਟ*
*ਮੈਡੀਕਲ ਕਾਲਜ, ਫਰੀਦਕੋਟ*

## ਖਬਰ ਹੈ ਕਿ...

### ਅੱਠ ਕਤਲ ਅਤੇ 200 ਔਰਤਾਂ ਨਾਲ ਬਲਾਤਕਾਰ ਕਰਨ ਵਾਲਾ ਤਾਂਤ੍ਰਿਕ ਕਾਬੂ

ਨਵੀਂ ਦਿੱਲੀ, 17 ਅਗਸਤ (ਪੀ. ਟੀ. ਆਈ.) – ਦਿੱਲੀ ਪੁਲੀਸ ਦੀ ਜਰਾਇਮ ਸ਼ਾਖਾ ਨੇ ਰਾਮ ਪ੍ਰਸਾਦ ਨਾਂ ਦੇ ਇੱਕ ਵਿਗੜੇ ਹੋਏ ਵਿਭਚਾਰੀ ਤਾਂਤ੍ਰਿਕ ਨੂੰ ਗ੍ਰਿਫ਼ਤਾਰ ਕੀਤਾ ਹੈ ਜਿਸ ਉੱਪਰ ਪਿਛਲੇ ਦਸ ਸਾਲਾਂ ਅੰਦਰ ਅੱਠ ਵਿਅਕਤੀਆਂ ਨੂੰ ਕਤਲ ਕਰਨ ਅਤੇ ਦੋ ਸੌ ਤੋਂ ਵੱਧ ਔਰਤਾਂ ਨਾਲ ਬਲਾਤਕਾਰ ਕਰਨ ਦਾ ਦੋਸ਼ ਹੈ।

ਡੀ. ਸੀ. ਪੀ. ਜਰਾਇਮ ਸ੍ਰੀ ਮੈਕਸਵੈਲ ਪਰੇਰਾ ਨੇ ਦੱਸਿਆ ਕਿ ਤਾਂਤ੍ਰਿਕ ਨੂੰ ਇੱਕ ਦਸ ਸਾਲਾ ਲੜਕੀ ਲਕਸ਼ਮੀ ਦੇ ਬਲਾਤਕਾਰ ਪਿੱਛੋਂ ਕਤਲ ਦੇ ਮਾਮਲੇ ਦੀ ਤਫ਼ਤੀਸ਼ ਦੌਰਾਨ ਭੇਦ ਖੁੱਲ੍ਹਣ ਉੱਤੇ ਗ੍ਰਿਫ਼ਤਾਰ ਕੀਤਾ ਗਿਆ। ਲਕਸ਼ਮੀ ਦੀ ਲਾਸ਼ ਸਤੰਬਰ 1993 ਵਿੱਚ ਉੱਤਰ ਪੱਛਮੀ ਦਿੱਲੀ ਵਿੱਚ ਇੱਕ ਛੱਪੜ ਵਿੱਚੋਂ ਮਿਲੀ ਸੀ।

ਪੁਲੀਸ ਨੂੰ ਤਫ਼ਤੀਸ਼ ਦੌਰਾਨ ਪਤਾ ਲੱਗਾ ਕਿ ਲੜਕੀ ਇੱਕ ਹੋਰ ਔਰਤ ਨਾਲ ਆਪਣੀਆਂ ਬੱਕਰੀਆਂ ਚਰਾਉਣ ਜਾਇਆ ਕਰਦੀ ਸੀ। ਜਦੋਂ ਸ਼ੀਲਾ ਤੋਂ ਪੁੱਛਗਿੱਛ ਕੀਤੀ ਗਈ ਤਾਂ ਉਸ ਨੇ ਮੰਨਿਆ ਕਿ ਇਹ ਜੁਰਮ ਉਸ ਦੇ ਤਾਂਤ੍ਰਿਕ ਭਰਾ ਰਾਮ ਪ੍ਰਸਾਦ ਨੇ ਕੀਤਾ ਹੈ।

ਉਸ ਨੇ ਇਹ ਵੀ ਮੰਨਿਆ ਕਿ ਰਾਮ ਪ੍ਰਸਾਦ ਦੇ ਉਸ ਨਾਲ ਇੱਕ ਵਾਰ ਬਲਾਤਕਾਰ ਕਰਨ ਪਿੱਛੋਂ ਪਿਛਲੇ 16-17 ਤੋਂ ਕਾਮ ਸੰਬੰਧ ਸਨ। ਉਹ ਤਾਂਤ੍ਰਿਕ ਦਾ ਭੇਖ ਧਾਰੀ ਬੈਠਾ ਸੀ ਅਤੇ ਉਹ ਉਨ੍ਹਾਂ ਨੌਜਵਾਨ ਔਰਤਾਂ ਨੂੰ ਫੁਸਲਾ ਲੈਂਦਾ ਸੀ ਜਿੰਨ੍ਹਾਂ ਦੇ ਬੱਚਾ ਨਹੀਂ ਸੀ ਹੁੰਦਾ ਅਤੇ ਫਿਰ ਉਨ੍ਹਾਂ ਨੂੰ ਸੰਭੋਗ ਲਈ ਮਜਬੂਰ ਕਰ ਦਿੰਦਾ।

ਸ਼ੀਲਾ ਦੇ ਪ੍ਰਗਟਾਵੇ ਪਿੱਛੋਂ ਪੁਲੀਸ ਵੱਲੋਂ ਤਾਂਤ੍ਰਿਕ ਨੂੰ ਕਾਬੂ ਕਰਨ ਲਈ ਕਈ ਥਾਈਂ ਛਾਪੇ ਮਾਰੇ ਗਏ। ਸੂਹ ਮਿਲਣ ਉਤੇ ਪੁਲੀਸ ਨੇ ਉਸ ਨੂੰ ਗਾਜ਼ੀਆਬਾਦ ਦੇ ਪਿੰਡ ਡਸਨਾ ਤੋਂ ਗ੍ਰਿਫ਼ਤਾਰ ਕਰ ਲਿਆ। ਪੁਲੀਸ ਨੇ ਤਾਂਤ੍ਰਿਕ ਵਿਰੁੱਧ ਕੇਸ ਦਰਜ ਕਰ ਲਿਆ ਹੈ ਅਤੇ ਅੱਗੋਂ ਤਫ਼ਤੀਸ਼ ਕਰ ਰਹੀ ਹੈ।

### ਬਲਾਤਕਾਰ ਪਿੱਛੋਂ ਕਤਲ ਦੇ ਦੋਸ਼ 'ਚ ਦੋ ਪੁਜਾਰੀ ਗ੍ਰਿਫ਼ਤਾਰ

ਲੁਧਿਆਣਾ, 5 ਮਾਰਚ – ਸਥਾਨਕ ਪੁਲਿਸ ਨੇ ਸ਼ੇਰਪੁਰ ਚੌਂਕ ਨੇੜਲੇ ਹਨੂੰਮਾਨ ਮੰਦਰ ਦੇ ਪੁਜਾਰੀਆਂ – ਸੰਤ ਲਾਲ ਪਰਸਨ ਪੁੱਤਰ ਮੁਕਤ ਨਾਥ (ਗੌਂਡਾ) ਅਤੇ ਰਮੇਸ਼ਵਰ ਦਾਸ ਨੂੰ ਇੱਕ ਨਾਬਾਲਗ ਲੜਕੀ ਨਾਲ ਕਥਿਤ ਬਲਾਤਕਾਰ ਕਰਨ ਪਿੱਛੋਂ ਉਸ ਨੂੰ ਕਤਲ ਕਰ ਦੇਣ ਦੇ ਦੋਸ਼ ਵਿੱਚ ਗ੍ਰਿਫ਼ਤਾਰ ਕਰ ਲਿਆ ਹੈ।

ਜਿਲ੍ਹਾ ਪੁਲੀਸ ਮੁਖੀ ਸ੍ਰੀ ਅਨਿਲ ਕੁਮਾਰ ਸ਼ਰਮਾ ਨੇ ਅੱਜ ਇੱਥੇ ਦੱਸਿਆ ਕਿ ਅਮਰ ਨਾਥ (ਹਿਮਾਚਲ) ਦੀ ਇੱਕ 7 ਸਾਲਾ ਮਾਸੂਮ ਲੜਕੀ ਅਨੀਤਾ 6 ਫਰਵਰੀ ਨੂੰ ਸ਼ਾਮ 7 ਵਜੇ ਉਕਤ ਮੰਦਰ ਵਿੱਚ ਪੂਜਾ ਕਰਨ ਗਈ ਪਰ ਵਾਪਸ ਨਾ ਪਰਤੀ। 25 ਫਰਵਰੀ ਨੂੰ ਮਿਲਟਰੀ ਕੈਂਪ ਨੇੜਿਓਂ ਉਸ ਦੀ ਲਾਸ਼ ਬਰਾਮਦ ਹੋਈ। ਪੁਲਿਸ ਨੇ ਪੁੱਛਗਿੱਛ ਲਈ ਇਨ੍ਹਾਂ ਪੁਜਾਰੀਆਂ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਅਤੇ ਇਨ੍ਹਾਂ ਨੇ ਆਪਣੇ ਦੋਸ਼ ਦਾ ਇਕਬਾਲ ਕਰ ਲਿਆ ਹੈ।

ਦੋਹਾਂ ਦੋਸ਼ੀਆਂ ਨੂੰ ਕੱਲ੍ਹ ਇਥੇ ਜੁਡੀਸ਼ੀਅਲ ਮੈਜਿਸਟ੍ਰੇਟ ਦੀ ਅਦਾਲਤ ਵਿੱਚ ਪੇਸ਼ ਕੀਤਾ ਗਿਆ ਜਿਥੇ ਮਾਨਯੋਗ ਜੱਜ ਨੇ ਦੋਹਾਂ ਦਾ ਪੁਲਿਸ ਰਿਮਾਂਡ ਦੇ ਦਿੱਤਾ ਹੈ। ਇਸ ਵਾਰਦਾਤ ਪਿੱਛੋਂ ਔਰਤਾਂ ਨੇ ਉਕਤ ਮੰਦਰ ਵਿੱਚ ਜਾਣਾ ਬੰਦ ਕਰ ਦਿੱਤਾ ਹੈ।

### ਲੜਕੀ ਭਜਾ ਕੇ ਲੈ ਜਾਣ ਵਾਲਾ ਸਾਧ ਕਾਬੂ

ਗੋਨਿਆਣਾ ਮੰਡੀ, 13 ਮਾਰਚ (ਪ. ਪ.) ਸਥਾਨਕ ਪੁਲਿਸ ਨੇ ਕੁਝ ਦਿਨ ਪਹਿਲਾਂ ਪਿੰਡ ਨਹੀਆਂ ਵਾਲਾ ਦੀ ਇੱਕ ਨੌਜਵਾਨ ਲੜਕੀ ਭਜਾ ਕੇ ਲੈ ਜਾਣ ਵਾਲੇ ਸਾਧ ਧਿਆਨ ਸਿੰਘ ਨੂੰ, ਲੜਕੀ ਸਮੇਤ ਕੋਟਕਪੂਰੇ ਨੇੜੇ ਇੱਕ ਪਿੰਡ ਵਿੱਚੋਂ ਕਾਬੂ ਕਰਨ ਵਿੱਚ ਸਫ਼ਲਤਾ ਪ੍ਰਾਪਤ ਕੀਤੀ ਹੈ। ਉਕਤ ਸਾਧ ਨੇ ਲੜਕੀ ਨੂੰ ਲੈ ਜਾਣ ਦਾ ਮਨੋਰਥ 'ਤੀਰਥ ਯਾਤਰਾ' ਦੱਸਿਆ ਹੈ ਪਰ ਪੁਲਿਸ ਅਨੁਸਾਰ ਇਨ੍ਹਾਂ ਨੇ ਹਜ਼ੂਰ ਸਾਹਿਬ ਜਾ ਕੇ ਉਥੋਂ ਦੇ ਗੁਰਦੁਆਰੇ ਵਿੱਚ ਇੱਕ-ਦੂਜੇ ਦੇ ਗਲਾਂ 'ਚ ਹਾਰ ਪਾ ਕੇ ਫੋਟੋ ਆਦਿ ਖਿਚਵਾਏ। ਸਾਧ ਦੀ ਉਮਰ ਪੰਜਾਹ ਸਾਲ ਦੇ ਕਰੀਬ ਹੈ ਜਦੋਂ ਕਿ ਲੜਕੀ ਵੀਹ ਸਾਲ ਦੀ ਹੈ। ਪ੍ਰਾਪਤ ਹੋਈ ਜਾਣਕਾਰੀ ਅਨੁਸਾਰ ਸਾਧ ਭੂਤਾਂ ਪ੍ਰੇਤਾਂ ਦੇ ਸਿਆਣੇ ਵਜੋਂ ਜਾਣਿਆ ਜਾਂਦਾ ਹੈ ਜੋ ਪਿੰਡ ਹਰਰਾਏ ਪੁਰ ਵਿੱਚ ਡੇਰਾ ਬਣਾ ਕੇ ਕਈ ਸਾਲ ਤੋਂ ਰਹਿੰਦਾ ਆ ਰਿਹਾ ਹੈ। ਪੁਲਿਸ ਵੱਲੋਂ ਹੋਰ ਤਫ਼ਤੀਸ਼ ਜਾਰੀ ਹੈ।

### ਭਗਵਾਨ ਸ੍ਰੀ ਕ੍ਰਿਸ਼ਨ ਦਾ ਮੁਕਟ ਚੋਰੀ

ਨਾਭਾ, 21 ਮਾਰਚ (ਪੀ. ਡੀ. ਮੋਦੀ)

ਸਥਾਨਕ ਸ੍ਰੀ ਰਾਧਾ ਕ੍ਰਿਸ਼ਨ ਮੰਦਰ ਦੇ ਮਹੰਤ ਬਾਬਾ ਜੋਗਿੰਦਰ ਦਾਸ ਦੁਲਦੀ ਗੇਟ ਨੇ ਪੱਤਰਕਾਰਾਂ ਨੂੰ ਦੱਸਿਆ ਕਿ ਡੇਰੇ 'ਚ ਸ੍ਰੀਮਦ ਭਗਵਤ ਪੁਰਾਣ ਦਾ ਪਾਠ ਹੋ ਰਿਹਾ ਸੀ ਅਤੇ ਸ਼ਰਧਾਲੂ ਪਾਠ ਸੁਣ ਰਹੇ ਸਨ। ਕੋਈ ਅਣਪਛਾਤਾ ਵਿਅਕਤੀ ਮੰਦਰ 'ਚ ਮੱਥਾ ਟੇਕਣ ਆਇਆ ਅਤੇ ਜਾਂਦਾ ਹੋਇਆ ਭਗਵਾਨ ਸ੍ਰੀ ਕ੍ਰਿਸ਼ਨ ਦੇ ਸਿਰ ਤੋਂ ਸ਼ੁੱਧ ਚਾਂਦੀ ਦਾ ਮੁਕਟ ਚੋਰੀ ਕਰਕੇ ਲੈ ਗਿਆ। ਜਿਸ ਦਾ ਹਾਲੇ ਤੱਕ ਕੋਈ ਸੁਰਾਗ ਨਹੀਂ ਲੱਭਿਆ।



## ਤੁਹਾਡੀਆਂ ਚਿੱਠੀਆਂ

– ਮੈਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਖਮਾਣੋ ਇਕਾਈ ਤੋਂ ਪਹਿਲੀ ਵਾਰ ਇਸਦਾ ਜਨਵਰੀ-ਫਰਵਰੀ ਅੰਕ ਖਰੀਦਿਆ। ਰਸਾਲਾ ਪੜ੍ਹਕੇ ਬਹੁਤ ਖੁਸ਼ੀ ਹੋਈ। ਮੇਰੇ ਮਨ ਅੰਦਰ ਤਰਕਸ਼ੀਲ ਸੁਸਾਇਟੀ ਲਈ ਬੇ-ਹੱਦ ਸਤਿਕਾਰ ਹੈ।

ਸ਼ਾਲੂ ਨੰਦਾ
ਖਮਾਣੋਂ ਕਲਾਂ।

– ਹਿੰਦੀ ਕੀ ਏਕ ਮਾਸਿਕ ਪੱਤਰਕਾ ਮੇਂ ਤਰਕਸ਼ੀਲ ਸੁਸਾਇਟੀ ਕੇ ਬਾਰੇ ਮੇਂ ਰੌਚਕ ਲੇਖ ਪੜ੍ਹਾ। ਪੰਜਾਬ ਮੇਂ ਆਪਕੀ ਇਸ ਸਾਹਸਿਕ ਪਹਿਲ ਕੀ ਜਿਤਨੀ ਪ੍ਰਸੰਸਾ ਕੀ ਜਾਏ ਕਮ ਹੈ। ਹਮਾਰਾ ਵਿਚਾਰ ਭੀ ਕਾਫੀ ਸਮੇਂ ਸੇ ਐਸੀ ਹੀ ਸੰਸਥਾ ਖੜ੍ਹੀ ਕਰਨੇ ਕਾ ਥਾ। ਲਗਤਾ ਹੈ ਆਪਕਾ ਸਹਿਯੋਗ ਜਬ ਮਿਲ ਗਯਾ ਤੋ ਇਸ ਦਿਸ਼ਾ ਮੇਂ ਸਫ਼ਲ ਹੋ ਪਾਏਂਗੇ।

ਯੂ. ਸਮੋਦੀਆ
ਡਾਇਰੈਕਟਰ, ਰਾਹੁਲ ਐਜੂਕੇਸ਼ਨ ਇੰਨਸਟੀਚਿਊਟ
ਸਵਾਈ ਮਾਧੋਪੁਰ, ਰਾਜਸਥਾਨ।

– ਸਮਾਜ ਮੇਂ ਅੰਧਵਿਸ਼ਵਾਸੋਂ ਕੇ ਫੈਲੇ ਜਾਲ ਕੋ ਹਟਾਨੇ ਕੇ ਲੀਏ ਆਪ ਕੀ ਪੱਤਰਕਾ ਮੱਹਤਵਪੂਰਨ ਭੂਮਿਕਾ ਅਦਾ ਕਰ ਢੋਂਗੀ ਸਾਧੂ ਪੀਰੋਂ ਦਵਾਰਾ ਕਰਿਸ਼ਮੇਂ ਕੇ ਰੂਪ ਮੇਂ ਜਾਰੀ ਠੱਗੀ ਕੋ ਰੋਕਨੇ ਮੇਂ ਸਫ਼ਲ ਹੋਗੀ। ਏਕ ਪੱਤਰਕਾਰ ਹੋਨੇ ਕੇ ਨਾਤੇ ਮੇਰੀ ਹਾਰਦਿਕ ਇੱਛਾ ਹੈ ਕਿ ਮੈਂ ਭੀ ਆਪਕਾ ਸਹਿਯੋਗ ਕਰ ਇਸ ਜਨ-ਚੇਤਨਾ ਕੇ ਪਾਵਨ ਅਭਿਆਨ ਮੇਂ ਬਨਤਾ ਹਿੱਸਾ ਡਾਲੂੰ। ਜਨ-ਚੇਤਨਾ ਕੇ ਇਸ ਅਭਿਆਨ ਕੇ ਉੱਜਲ ਭਵਿਸ਼ ਕੀ ਕਾਮਨਾ ਕਰਤਾ ਹੂੰ ਔਰ ਵਿਸ਼ਵਾਸ ਕਰਤਾ ਹੂੰ ਕਿ ਬੁੱਧੀਜੀਵੀ ਵਰਗ ਆਪਕਾ ਦਿਸ਼ਾ ਪ੍ਰਦਾਨ ਕਰਨੇ ਮੇਂ ਆਭਾਰੀ ਰਹੇਗਾ।

ਓਮ ਪ੍ਰਕਾਸ਼ ਮੰਡੋਰਾ, ਪੱਤਰਕਾਰ
ਪਾਲੀ, ਰਾਜਸਥਾਨ।

– ਤਰਕਸ਼ੀਲ ਸੁਸਾਇਟੀ ਦੇ ਕਾਰਕੁੰਨ ਜਿਸ ਤਰ੍ਹਾਂ ਲੋਕਾਂ ਨੂੰ ਵਿਗਿਆਨ ਵੱਲ ਪ੍ਰੇਰ ਰਹੇ ਹਨ ਉਹ ਵਧਾਈ ਦੇ ਪਾਤਰ ਹਨ। ਵਿਗਿਆਨ ਦੀ ਅਥਾਹ ਤਰੱਕੀ ਦੇ ਬਾਵਜੂਦ ਅਜੇ ਵੀ ਕਈ 'ਪੜ੍ਹੇ ਲਿਖੇ' ਕਹਾਉਂਦੇ ਲੋਕ ਧਾਰਮਿਕ ਥਾਂਵਾਂ 'ਤੇ ਮੱਥੇ ਰਗੜਦੇ ਦੇਖੇ ਜਾ ਸਕਦੇ ਹਨ। ਵਿਗਿਆਨ ਖੋਜਾਂ ਦਾ ਨਿਰੰਤਰ ਵਰਤਾਰਾ ਹੈ। ਆਸਤਿਕਾਂ ਦੇ ਸੁਆਲ ਵੀ ਬੇਹੂਦਾ ਅਤੇ ਬੇ-ਮਾਅਨੇ ਹੁੰਦੇ ਹਨ। ਵਾਰ ਵਾਰ ਕਲਪਿਤ ਪਰਾਭੌਤਿਕ ਸ਼ਕਤੀ ਦੀ ਹਾਰ ਦੇਖੀ ਜਾ ਸਕਦੀ ਹੈ ਪ੍ਰੰਤੂ ਲਾਈਲੱਗਾਂ ਦੇ ਕਿਹੜਾ ਸੌਖਿਆਂ ਜੂੰ ਸਰਕਦੀ ਹੈ।

ਜਗਮੇਲ ਸਿੰਘ
ਕਕਰਾਲਾ, (ਪਟਿਆਲਾ)।

– ਜਨਵਰੀ-ਫਰਵਰੀ '96 ਅੰਕ ਪੜ੍ਹਨ ਨੂੰ ਮਿਲਿਆ। 'ਸੁੱਖਾਂ ਸੁੱਖਣ ਨਾਲ ਕੀ ਹੁੰਦਾ ਹੈ,' 'ਅਸੀਂ ਡਰਦੇ ਕਿਉਂ ਹਾਂ' ਆਦਿ ਵਧੀਆ ਪੜ੍ਹਨਯੋਗ ਆਰਟੀਕਲ ਸਨ। ਅਖ਼ਬਾਰਾਂ ਵਿੱਚ ਵੀ ਤਰਕਸ਼ੀਲ ਬਾਰੇ ਪੜ੍ਹਦਾ ਰਹਿੰਦਾ ਹਾਂ। ਪਖੰਡੀ ਸਾਧੂਆਂ ਦੀਆਂ ਮਾਫੀਆਂ ਦੇ ਬਾਰੇ ਵੀ ਪੜ੍ਹਦਾ ਹਾਂ। ਤੁਸੀਂ ਕਾਫੀ ਅੱਗੇ ਵਧ ਰਹੇ ਹੋ।

ਗੁਰਦੇਵ ਸਿੰਘ ਚੌਹਾਨ
ਮਾੜੀ ਮੁਸਤਫਾ, (ਮੋਗਾ)

– ਮਾਰਚ-ਅਪਰੈਲ '96 ਦਾ ਅੰਕ ਜ਼ਿਆਦਾਤਰ ਮੇਲਿਆਂ ਦੀਆਂ ਰਿਪੋਰਟਾਂ ਤੇ ਅਧਾਰਤ ਰਿਹਾ। ਪਾਠਕਾਂ ਲਈ ਪੜ੍ਹਨ ਲਈ ਘੱਟ ਮੈਟਰ ਸੀ। ਹੱਲ ਕੀਤੇ ਕੇਸ ਤੇ ਮੈਜਿਕ ਟਰਿਕ ਵੀ ਛਾਪਕੇ ਧੰਨਵਾਦੀ ਬਣਿਆ ਜਾਵੇ।

ਰਘਵੀਰ ਜ਼ੀਰਖ
ਰਾੜਾ ਸਾਹਿਬ।

– ਆਪਦੇ ਉੱਦਮ ਸਦਕਾ ਪਰਚਾ ਦਿਨ ਦੁੱਗਣੀ ਰਾਤ ਚੌਗੁਣੀ ਤਰੱਕੀ ਕਰਦਾ ਜਾ ਰਿਹਾ ਹੈ ਜਿਸ ਲਈ ਤੁਸੀਂ ਵਧਾਈ ਦੇ ਪਾਤਰ ਹੋ। ਤਰਕਸ਼ੀਲ ਹੁੰਦੇ ਹੋਏ ਤਰਕਸ਼ੀਲਤਾ ਨਾਲ ਮੱਤਭੇਦ ਨਹੀਂ ਹੋ ਸਕਦੇ। ਅੰਧਵਿਸ਼ਵਾਸ ਦੇ ਖੇਤ[illegible] ਸੀਮਤ ਸਾਧਨਾਂ ਵਾਲੇ ਲੋਕ ਤਾਂ ਮਜਬੂਰੀਆਂ ਦੁਸ਼ਵਾਰੀ[illegible] ਹੱਥੋਂ ਪੀੜ੍ਹਤ ਹਨ। ਪਰ ਪੜ੍ਹੇ ਲਿਖੇ ਤੇ ਸਰਦੇ ਪੁਜਦੇ ਲੋਕ ਸਮਾਜ ਲਈ ਜ਼ਿਆਦਾ ਖ਼ਤਰਨਾਕ ਖੇਡ ਖੇਡਦੇ ਹਨ। ਮੇਰੇ ਇੱਕ ਬਹੁਤ ਪੜ੍ਹੇ ਲਿਖੇ ਦੋਸਤ ਨੇ ਸਿਆਣੇ ਤੋਂ ਲੈਕੇ ਧਾਗਾ ਪਾਇਆ ਹੋਇਆ ਸੀ। ਪੁੱਛਣ ਤੇ ਭਰੀ ਮਹਿਫਲ ਵਿੱਚ ਕਹਿੰਦਾ ਕਿ ਜੇ ਫਾਇਦਾ ਨਹੀ ਹੋਊ ਤਾਂ ਨੁਕਸਾਨ ਵੀ ਕੀ ਹੈ। ਨੁਕਸਾਨ ਅਸਲੋਂ ਉਸਦੀ ਰੀਸ ਕਰਨ ਵਾਲਿਆਂ ਨੂੰ ਹੈ।

ਦਲਜੀਤ ਸਿੰਘ ਧਾਲੀਵਾਲ, ਪ੍ਰਧਾਨ,
ਟਾਊਨ ਪਲਾਨਿੰਗ ਇੰਪਲਾਈਜ਼ ਯੂਨੀਅਨ, ਪੰਜਾਬ।

– ਤਰਕਸ਼ੀਲ ਰਸਾਲਾ ਲਗਾਤਾਰ ਪੜ੍ਹਨ ਨਾਲ ਮੇਰਾ ਸਾਰਾ ਪ੍ਰੀਵਾਰ ਹੀ ਬਦਲ ਗਿਆ ਹੈ। ਅਸੀ ਸਾਰੇ ਥਾਂ ਥਾਂ ਤਰਕ ਦਾ ਪ੍ਰਚਾਰ ਕਰਦੇ ਹਾਂ। ਸਾਡਾ ਇੱਕ ਪਖੰਡੀ ਸਿਆਣੇ ਕਮ ਪੰਡਤ ਨਾਲ ਪੇਚਾ ਵੀ ਪੈ ਗਿਆ ਸੀ। ਸਾਡੇ ਸੁਆਲਾਂ ਅੱਗੇ ਉਸਦੀ ਇਕ ਨਾ ਪੁੱਗੀ। ਅਖੀਰ ਮਾਫ਼ੀ ਮੰਗਕੇ ਖਹਿੜਾ ਛੁਡਵਾਇਆ।

ਬਲਦੇਵ ਸਿੰਘ ਟੇਲਰ ਮਾਸਟਰ,
ਪਾਤੜਾਂ ਮੰਡੀ (ਪਟਿਆਲਾ)

– ਮਾਰਚ-ਅਪਰੈਲ ਅੰਕ '96 ਪੜ੍ਹਿਆ। ਕਵਿਤਾ 'ਪਾਖੰਡੀ ਸਾਧੂ' ਤਾਂ ਵਾਕਿਆ ਹੀ ਪਾਖੰਡੀ ਬਾਬਿਆਂ ਦਾ ਪੂਰਾ ਹਾਲ ਦਸਦੀ ਹੈ। ਆਰਟੀਕਲ 'ਤੁਲਸੀ ਦਾ ਵਿਆਹ', 'ਭੇਡ ਚਾਲ', 'ਸ਼ੇਖਫੱਤੇ ਦੀ

ਖੀਰ', 'ਔਰਤਾਂ ਵਿੱਚ ਵਹਿਮ-ਭਰਮ ਵਧੇਰੇ ਕਿਉਂ' ਆਦਿ ਸਾਰੇ ਚੰਗੇ ਲੱਗੇ। ਤਰਕਸ਼ੀਲ ਪ੍ਰੋਗਰਾਮਾਂ ਵਿੱਚ ਲੋਕਾਂ ਦੀ ਭੀੜ ਦਿਨੋ ਦਿਨ ਵਧ ਰਹੀ ਹੈ। ਭਰਮਾਂ ਦੇ ਬੱਦਲ ਧੂੰਏਂ ਵਾਂਗ ਉਡਦੇ ਲੱਗ ਰਹੇ ਹਨ।

ਸੋਢੀ ਸਿੰਘ ਵਿਰਦੀ
ਸ਼ਾਹਕੋਟ (ਜਲੰਧਰ)

– ਉਂਝ ਤਾਂ ਸਾਰੇ ਤਰਕਸ਼ੀਲ ਨਾਟਕ ਚੰਗੇ ਹਨ ਪਰ ਸਮਾਜ ਦੀਆਂ ਹੋਰ ਬੁਰਾਈਆਂ ਵੱਲ ਵੀ ਧਿਆਨ ਦਵਾਊ ਨਾਟਕ ਖੇਡਣੇ ਚਾਹੀਦੇ ਹਨ ਜਿਸ ਤਰ੍ਹਾਂ ਦਾਜ ਦੀ ਲਾਹਣਤ ਸਬੰਧੀ।

ਅਵਤਾਰ ਸਿੰਘ ਤਾਰੀ
ਚਾਉਂਕੇ (ਲੁਧਿਆਣਾ)

– ਕੌਮੀ ਅਤੇ ਕੌਮਾਂਤਰੀ ਸਰਗਰਮੀਆਂ ਬਾਰੇ ਮਾਰਚ-ਅਪਰੈਲ ਅੰਕ ਪੜ੍ਹਿਆ। 'ਬੱਚੇ ਦਾ ਮਾਨਸਿਕ ਵਿਕਾਸ ਕਿਵੇਂ ਕਰੀਏ', 'ਰੱਬ ਮਨੁੱਖ ਦੀ ਸਭ ਤੋਂ ਮਹਾਨ ਕਾਢ', 'ਔਰਤਾਂ ਵਿੱਚ ਵਹਿਮ ਭਰਮ' ਸਾਰੇ ਬਹੁਤ ਵਧੀਆ ਲੱਗੇ ਪਰੰਤੂ ਮੁੱਖ ਪੰਨੇ ਦੀ ਫੋਟੋ ਅਜੇ ਵੀ ਰੜਕਦੀ ਹੈ ਸਿਰਫ਼ ਟਰਿੱਕ ਲਿਖਣ ਨਾਲ ਕੰਮ ਨਹੀਂ ਬਣਦਾ। ਫੋਟੋ ਪਾਠਕ ਦੇ ਸਮਝ ਵਿੱਚ ਨਹੀਂ ਆਉਂਦੀ।

ਗੁਰਮੇਲ ਸਟੈਨੋ,
ਬਠਿੰਡਾ।

– ਮੈਂ ਖੇਤੀਬਾੜੀ ਦਾ ਕਾਰੋਬਾਰ ਕਰਨ ਵਾਲਾ ਤਰਕਸ਼ੀਲ ਵਿਅਕਤੀ ਹਾਂ। 'ਤਰਕਸ਼ੀਲ' ਮੈਂ [illegible] ਤੋਂ ਲਗਾਤਾਰ ਪੜ੍ਹ ਰਿਹਾ ਹਾਂ। ਇਸ ਦੀ ਉਡੀਕ ਦੋ ਮਹੀਨੇ ਰਹਿੰਦੀ [illegible] ਪੰਤੂ ਮੁੱਕ ਜਲਦੀ ਹੀ ਜਾਂਦਾ ਹੈ। ਸਾਰੀਆਂ ਰਚਨਾਵਾਂ ਬਹੁਤ ਸੋਹਣੀਆਂ ਹੁੰਦੀਆਂ ਹਨ। 'ਤੁਹਾਡੀਆਂ ਚਿੱਠੀਆਂ' ਸਿਰਲੇਖ ਹੇਠ ਕਈ ਚਿੱਠੀਆਂ ਜੁਆਬ ਵਾਲੀਆਂ ਹੁੰਦੀਆਂ ਹਨ ਜਿੰਨ੍ਹਾਂ ਦਾ ਜੁਆਬ ਵੀ ਦੇ ਦਿਆ ਕਰੋ। ਮੇਲਿਆਂ ਦੇ ਸਥਾਨਾਂ ਅਤੇ ਤਰੀਕਾਂ ਸਬੰਧੀ ਅਗਾਉਂ ਛਾਪ ਦਿਆ ਕਰੋ ਤਾਂ ਜੋ ਹੋਰ ਲੋਕ ਵੀ ਦੇਖ ਸਕਣ ਜਿਹੜੇ ਕੇਵਲ ਅਖ਼ਬਾਰਾਂ ਦੀਆਂ ਰਿਪੋਰਟਾਂ ਤੋਂ ਹੀ ਮੇਲੇ ਬਾਰੇ ਜਾਣਦੇ ਹਨ ਕਿ ਇਹ ਤਾਂ ਹੋ ਵੀ ਗਿਆ ਹੈ।

ਮੇਜਰ ਸਿੰਘ ਗੋਰਾਇਆ
ਪਿੰਡ ਹਰੀਪੁਰ (ਜਲੰਧਰ)

– ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵਲੋਂ ਤਰਕਸ਼ੀਲ ਸੁਸਾਇਟੀ ਹਰਿਆਣਾ ਸਬੰਧੀ ਭਰਵਾਂ ਸਹਿਯੋਗ ਦੇਣ ਦੀ ਜੋ ਨੀਤੀ ਤਹਿ ਕੀਤੀ ਹੈ, ਉਸ ਲਈ ਅਸੀ ਬੇ-ਹੱਦ ਧੰਨਵਾਦੀ ਹਾਂ। ਇਸ ਨਾਲ ਸਾਨੂੰ ਹੋਰ ਮਿਹਨਤ ਨਾਲ ਕੰਮ ਕਰਨ ਵਿੱਚ ਉਤਸ਼ਾਹ ਮਿਲੇਗਾ।

ਰਾਜਾ ਰਾਮ ਹੰਢਿਆਇਆ
ਪ੍ਰਧਾਨ, ਤਰਕਸ਼ੀਲ ਸੁਸਾਇਟੀ ਹਰਿਆਣਾ
ਅਤੇ ਸੰਪਾਦਕ 'ਤਰਕਜੋਤੀ'



## ਲਾਈਫ਼ ਮੈਂਬਰਸ਼ਿਪ

267. ਹਰਦੇਵ ਸਿੰਘ ਬੀਜਾਂਵਾਲਾ s/o ਸੂਬੇਦਾਰ ਅਮਰ ਸਿੰਘ
ਪਿੰਡ ਤੇ ਡਾਕ : ਸਨੇਤ (ਲੁਧਿਆਣਾ)
268. ਸ੍ਰੀ ਮੋਹਨਜੀਤ ਸਿੰਘ s/o ਸ੍ਰੀ ਟਹਿਲ ਸਿੰਘ
ਪਿੰਡ ਤੇ ਡਾਕ : ਥਰੀਕੇ, (ਲੁਧਿਆਣਾ)
269. ਸ੍ਰੀ ਭਗਵਾਨ ਸਿੰਘ ਮਾਨ s/o ਸ੍ਰੀ ਬੰਤ ਸਿੰਘ ਮਾਨ
ਪਿੰਡ ਤੇ ਡਾਕ : ਭਦੌੜ, ਤਹਿ. ਬਰਨਾਲਾ (ਸੰਗਰੂਰ)
270. ਸ੍ਰੀ ਤਰਲੋਚਨ ਸਿੰਘ
c/o ਨੈਸ਼ਨਲ ਗਰਲਜ਼ ਸੀਨੀਅਰ ਸੈਕੰਡਰੀ ਸਕੂਲ
ਪਿੰਡ ਤੇ ਡਾਕ : ਮੁਠੱਡਾ ਕਲਾਂ, ਤਹਿ. ਫਿਲੌਰ (ਜਲੰਧਰ)
271 ਸ੍ਰੀ ਅਮਨ ਭਾਰਤੀ s/o ਸ੍ਰੀ ਪਰਮਜੀਤ ਰਾਮ
ਪਿੰਡ ਤੇ ਡਾਕ : ਮੁਠੱਡਾ ਕਲਾਂ, ਤਹਿ. ਫਿਲੌਰ (ਜਲੰਧਰ)
272. ਸ੍ਰੀ ਸੁਰੇਸ਼ ਕੁਮਾਰ s/o ਸ੍ਰੀ ਸੋਹਣ ਲਾਲ
ਪਿੰਡ ਤੇ ਡਾਕ : ਗੋਬਿੰਦਪੁਰਾ ਜਵਾਹਰਵਾਲਾ (ਸੰਗਰੂਰ)
273. ਪ੍ਰਿੰਸੀਪਲ
ਕਾਲਜ ਆਫ਼ ਇੰਜਨੀਅਰਿੰਗ ਐਂਡ ਟੈਕਨਾਲੋਜੀ (ਬਠਿੰਡਾ)
274. ਸ੍ਰੀ ਰਮੇਸ਼ ਕੁਮਾਰ c/o ਜੇ. ਬੀ. ਆਟੋ-ਮੋਬਾਇਲ
ਜੀ. ਟੀ. ਰੋਡ, ਪੁਰਾਣਾ ਬੱਸ ਅੱਡਾ, ਬਠਿੰਡਾ
275. ਸਰਪੰਚ,
ਗਰਾਮ ਪੰਚਾਇਤ, ਢਿੱਲਵਾਂ (ਫਰੀਦਕੋਟ)
276. ਸ੍ਰੀ ਮਹਿੰਦਰ ਸਿੰਘ
B-XI/43, ਰਾਮਬਾਗ ਸਟਰੀਟ, ਬਰਨਾਲਾ।
277. ਸ੍ਰੀ ਗੁਰਮੇਲ ਸਿੰਘ s/o ਸ੍ਰੀ ਜੈਮਲ ਸਿੰਘ
ਪਿੰਡ ਘਰਾਲਾ ਡਾਕ : ਚਕੋਰੀ (ਈਸੜੂ)
ਜਿਲ੍ਹਾ ਲੁਧਿਆਣਾ
278. ਕਿਰਨਜੀਤ ਕੌਰ d/o ਸ੍ਰੀ ਅਜੈਬ ਸਿੰਘ ਠੇਕੇਦਾਰ
ਪਿੰਡ ਤੇ ਡਾਕ : ਚਿੱਟੀ (ਜਲੰਧਰ)
279. ਸ੍ਰੀ ਪਰਗਣ ਲਾਲ ਤੋਤਾ s/o ਸ੍ਰੀ ਮੋਹਨ ਲਾਲ
ਪਿੰਡ ਤੇ ਡਾਕ : ਰਾਏਪੁਰ ਡੱਬਾ
ਤਹਿ. ਅਤੇ ਜਿਲਾ : ਨਵਾਂ ਸ਼ਹਿਰ





## ਗੀਤ

*ਪ੍ਰੋ. ਹਰੀ ਕ੍ਰਿਸ਼ਨ ਮਾਇਰ*

ਸਾਡੇ ਪਿੰਡ ਆਇਐਂ ਮਿੱਤਰਾ
ਆ ਤੈਨੂੰ ਪਿੰਡ ਦਿਆਂ ਲੋਕਾਂ ਨੂੰ ਮਿਲਾਵਾਂ
ਸਾਡੇ ਪਿੰਡ ਆਇਐਂ ਮਿੱਤਰਾ........

ਤੱਕ ਮੇਰੇ ਬਾਪੂ ਦਾ ਇਹ
ਕੱਚਾ ਪਿੱਲਾ ਘਰ
ਮੀਹਾਂ ਬਰਸਾਤਾਂ ਵਿੱਚ
ਜਾਂਦੇ ਅਸੀਂ ਡਰ
ਜੀਂਦੇ ਆਂ ਹਯਾਤੀ ਅਸੀਂ
ਕਿੱਦਾਂ ਮਰ ਮਰ
ਸਾਂਭੀ ਬੈਠਾ ਘਰ ਸਾਡਾ ਸਿਰਨਾਵਾਂ......

ਤਿੱਥ ਤੇ ਤਿਉਹਾਰੀਂ ਲੋਕੀਂ
ਦੀਵੇ ਇੱਥੇ ਬਾਲਦੇ
ਪਿੱਤਰਾਂ ਦੀਆਂ ਯਾਦਾਂ
ਭੋਲੇ ਭਾਲੇ ਲੋਕੀਂ ਪਾਲਦੇ
ਗਿੱਲੇ ਗੋਹਿਆਂ ਨਾਲ ਨੇ
ਹਯਾਤੀ ਭਾਵੇਂ ਜਾਲਦੇ
ਕਿਤੇ ਜਾਂਦੀਆਂ ਨਾ ਪਿੰਡ ਦੀਆਂ ਰਾਹਵਾਂ......

ਔਹ ਮੇਰਾ ਚਾਚਾ
ਦਿੱਤਾ ਨਸ਼ਿਆਂ ਨੇ ਖੋਰ
ਤਾਏ ਮੇਰੇ ਵਿੱਚ ਆਉਂਦੀ
ਬਾਬਿਆਂ ਦੀ ਲੋਰ
ਸਾਰੇ ਪਿੰਡ ਵਿੱਚ ਉੱਗੀ
ਹਉਮੈਂ ਦੀ ਥੋਹਰ
ਕੋਈ ਦਿੰਦਾ ਨਹੀਉਂ, ਕਿਸੇ ਨੂੰ ਦੁਆਵਾਂ........

ਧਰਮ ਨੇ ਕਿੰਨੇ
ਕਿੰਨੇ ਰੱਬ ਦੇ ਘਰ
ਸਭਨਾਂ ਨੂੰ ਇੱਕ ਦੂਜੇ ਕੋਲੋਂ
ਆਵੇ ਡਰ
ਰੱਬ ਦੇ ਘਰਾਂ 'ਚ
ਰੋਜ਼ ਹੁੰਦੀ ਹਰ ਹਰ
ਬੰਦੇ ਰੱਬ ਬਣੇ ਤੈਨੂੰ ਮੈਂ ਦਿਖਾਵਾਂ.........

ਪਿੰਡੋਂ ਬਾਹਰ ਕੁਝ ਕੁ
ਸ਼ਹੀਦ ਅਤੇ ਮੜ੍ਹੀਆਂ
ਗੁੰਗੇ ਕਚਨਾਰ ਥੱਲੇ
ਇੱਟਾਂ ਕੁਝ ਜੜੀਆਂ
ਬੁੱਢੜੀ ਦੇ ਦੰਦਾਂ ਵਾਂਗੂੰ
ਹੱਸਦੀਆਂ ਖੜੀਆਂ
ਕਹਿੰਦੇ ਇਹ ਪਿੱਤਰਾਂ ਦੀਆਂ ਥਾਵਾਂ........

ਸੋਹਣਿਆਂ ਜੇ ਆਇਐਂ
ਕਰੀਂ ਲੋਕਾਂ ਨਾਲ ਗੱਲ
ਦੱਸ ਦੇਈਂ ਜਿੰਦਗੀ ਨੂੰ
ਜਿਉਣ ਦਾ ਕੋਈ ਹੱਲ
ਪੇਂਡੂ ਭੋਲੇ ਭਾਲਿਆਂ 'ਚ, ਨਹੀਉਂ ਵਲ ਛਲ
ਨ੍ਹੇਰੇ ਖਿੰਡ ਜਾਣ ; ਦੇ ਜਾਈਂ ਦੁਆਵਾਂ.........
ਤੂੰ ਸਾਡੇ ਪਿੰਡ ਆਇਐਂ ਮਿੱਤਰਾ.......

**ਤਰਕਸ਼ੀਲ ਪੜ੍ਹੋ, ਤਰਕਸ਼ੀਲ ਬਣੋ**

ਮਾਲਕ ਅਤੇ ਪ੍ਰਕਾਸ਼ਕ ਅਵਤਾਰ ਗੋਂਦਾਰਾ ਨੇ ਤਰਕਸ਼ੀਲ ਕੰਪਿਊਟਰਜ਼ ਕੋਟਕਪੂਰਾ ਤੋਂ ਤਿਆਰ ਕਰਵਾ ਕੇ ਤਰਕਸ਼ੀਲ ਸਸਾਂਇਟੀ ਪੰਜਾਬ (ਰਜਿ.) ਲਈ ਜਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।

## ਮਹਾਨ ਪਦਾਰਥਵਾਦੀ ਚਿੰਤਕ ਕਾਰਲ ਮਾਰਕਸ ਦੇ ਜਨਮ ਦਿਨ 5 ਮਈ ਤੇ..............

ਕਾਰਲ ਮਾਰਕਸ, ਜਿਸਦੇ ਵਿਸ਼ਾਲ, ਵਿਗਿਆਨਕ ਅਤੇ ਡੂੰਘੇ ਅਧਿਐਨ ਦੀ ਤਿੱਖੀ ਮਾਰ ਤੋਂ ਦੁਨੀਆਂ ਦਾ ਲਗਭਗ ਕੋਈ ਮਹੱਤਵਪੂਰਨ ਵਰਤਾਰਾ ਨਹੀਂ ਸੀ ਬਚਿਆ, ਪਿਛਲੀ ਸਦੀ ਦੇ ਭਾਰਤ ਦੀਆਂ ਘਟੀਆ ਅਤੇ ਬਹੁਤੀ ਵਾਰੀ ਹਾਸੋਹੀਣੀਆਂ ਧਾਰਮਿਕ ਰਸਮਾਂ ਅਤੇ ਵਿਸ਼ਵਾਸਾਂ ਤੋਂ ਨਾ ਸਿਰਫ਼ ਜਾਣੂ ਸੀ ਸਗੋਂ ਉਸਨੇ ਇਹਨਾਂ ਧਾਰਮਿਕ ਵਿਸ਼ਵਾਸਾਂ ਦੀ ਹੋਂਦ ਦਾ ਕਾਰਨ ਬਣੀਆਂ ਆਰਥਿਕ, ਸਮਾਜਿਕ ਹਾਲਤਾਂ ਦਾ ਵੀ ਬਰੀਕੀ ਨਾਲ ਵਿਸ਼ਲੇਸ਼ਣ ਕੀਤਾ। 1853 ਵਿੱਚ ਨਿਊਯਾਰਕ ਡੇਲੀ ਟ੍ਰਿਬਿਊਨ ਲਈ ਭਾਰਤ ਬਾਰੇ ਲਿਖੇ ਇੱਕ ਲੇਖ ਵਿੱਚ ਭਾਰਤੀ ਪੇਂਡੂ ਭਾਈਚਾਰਿਆਂ, ਜੋ ਕਿ ਉਸ ਸਮੇਂ ਭਾਰਤੀ ਜਾਗੀਰੂ ਸਮਾਜ ਦੀ ਮੂਲ ਆਰਥਿਕ ਅਤੇ ਸਮਾਜਿਕ ਇਕਾਈ ਸਨ, ਦਾ ਮਾਰਕਸ ਨੇ ਇਸ ਤਰ੍ਹਾਂ ਵਰਣਨ ਕੀਤਾ ਹੈ :

"ਸਾਨੂੰ ਇਹ ਭੁੱਲਣਾ ਨਹੀਂ ਚਾਹੀਦਾ ਕਿ ਇਹ ਛੋਟੇ ਛੋਟੇ ਭਾਈਚਾਰੇ ਜਾਤਪਾਤ ਦੇ ਭੇਦਭਾਵਾਂ ਅਤੇ ਗੁਲਾਮੀ ਨਾਲ ਗੰਦੇ ਹੋ ਚੁੱਕੇ ਸਨ, ਕਿ ਉਹ ਮਨੁੱਖ ਨੂੰ ਹਾਲਾਤ ਦਾ ਮਾਲਕ ਹੋਣ ਤੱਕ ਉੱਚਾ ਚੁੱਕਣ ਦੀ ਥਾਂ ਉਸਨੂੰ ਬਾਹਰਲੀਆਂ ਹਾਲਤਾਂ ਦਾ ਗੁਲਾਮ ਬਣਾਉਂਦੇ ਸਨ, ਕਿ ਉਹ ਆਪਣੇ ਆਪ ਵਿਕਾਸ ਕਰਦੀ ਸਮਾਜਿਕ ਅਵਸਥਾ ਨੂੰ ਕਦੀ ਨਾ ਬਦਲਦੀ ਕੁਦਰਤੀ ਹੋਣੀ ਵਿੱਚ ਬਦਲ ਦਿੰਦੇ ਸਨ, ਅਤੇ ਇਸ ਤਰ੍ਹਾਂ ਕੁਦਰਤ ਦੀ ਜਾਂਗਲੀਆਂ ਵਾਲੀ ਪੂਜਾ ਨੂੰ ਜਨਮ ਦਿੰਦੇ ਸਨ, ਜੋ ਕਿ ਆਪਣੇ ਨਿਘਾਰ ਨੂੰ ਇਸ ਤੱਥ ਵਿੱਚ ਜਾਹਰ ਕਰਦੀ ਸੀ ਕਿ ਕੁਦਰਤ ਦਾ ਸੁਆਮੀ ਮਨੁੱਖ, ਬਾਂਦਰ ਹਨੂਮਾਨ ਅਤੇ ਸਬਲਾ ਗਊ ਦੀ ਉਪਾਸਨਾ ਵਿੱਚ ਗੋਡਿਆਂ ਭਾਰ ਹੋ ਜਾਂਦਾ ਸੀ।"

ਅੱਜ ਵੀ ਸਾਡੇ ਦੇਸ਼ ਵਿੱਚ ਬਾਂਦਰਾਂ, ਗਊਆਂ, ਪਿੱਪਲਾਂ, ਇੱਟਾਂ, ਪੱਥਰਾਂ ਅਤੇ ਹੋਰ ਅਨੇਕਾਂ ਅਜਿਹੀਆਂ ਵਸਤਾਂ ਅੱਗੇ ਗੋਡਿਆਂ ਪਰਨੇ ਹੋਣ ਵਾਲਿਆਂ ਦੀ ਕੋਈ ਕਮੀ ਨਹੀਂ ਅਤੇ ਨਾਲ ਹੀ ਜਾਨਵਰਾਂ ਜਾਂ ਦੂਜੇ ਨਿਰਜੀਵ ਪੂਜਕ-ਚਿੰਨ੍ਹਾਂ ਜਾਂ ਸਥਾਨਾਂ ਦੀ ਖਾਤਰ ਮਨੁੱਖਾਂ ਦਾ ਘਾਣ ਕੀਤਾ ਜਾ ਰਿਹਾ ਹੈ। ਦੂਜਾ ਪਾਸਾ ਬੱਚਿਆਂ, ਔਰਤਾਂ ਅਤੇ ਸਧਾਰਨ ਵਿਅਕਤੀਆਂ ਦੀ ਹਰ ਥਾਂ ਹੁੰਦੀ ਦੁਰਗਤੀ ਦਾ ਹੈ। ਇਹ ਕਿਉਂ ?



| If Undelivered Please Return To :- | BOOK - POST |
|---|---|
| | (PRINTED MATTER) |
| TARKSHEEL | TO........................................................... |
| Post Box No.22 | ............................................................. |
| BARNALA - 148101 | ............................................................. |
| | ............................................................. |